# ਅੰਮ੍ਰਿਤ ਫੁਹਾਰ
## ਖਾਲਸਾ ਆਦਰਸ਼ ਦਾ ਉਤਪਤੀ ਦਿਵਸ

1999 ਦਾ ਸਾਲ ਬਹੁਤ ਹੀ ਸੁਭਾਗਾ ਸਾਲ ਹੈ ਜਿਸ ਵਿਚ ਵਿਸਾਖੀ ਵਾਲੇ ਦਿਨ ਦੀ ਕੀਤੀ ਗਈ ਮਹਾਨ ਕਰਾਮਾਤ ਨੂੰ ਅਨੁਭਵ ਕਰਕੇ ਅੱਜ ਸਾਰੇ ਭਾਰਤ ਵਰਸ਼ ਵਿਚ ਅਤੇ ਮਨੁਖਤਾ ਵਿਚ ਇਕ ਅਜੀਬ ਕਿਸਮ ਦੀ ਚੇਤਨਾ ਦਾ ਉਭਾਰ ਦ੍ਰਿਸ਼ਟੀ ਪੈ ਰਿਹਾ ਹੈ। ਸਿੱਖ ਇਤਿਹਾਸ ਵਿਚ ਵਿਸਾਖੀ ਵਾਲੇ ਦਿਨ ਬਹੁਤ ਹੀ ਮਹੱਤਵਪੂਰਨ ਘਟਨਾਵਾਂ ਹੋਈਆਂ। ਪੰਜਾਬ ਵਿਚ ਵਿਸਾਖੀ ਨੂੰ ਵਸੋਆ ਵੀ ਕਿਹਾ ਜਾਂਦਾ ਹੈ ਅਤੇ ਯੂ.ਪੀ. ਆਦਿ ਦੂਸਰੇ ਸੂਬਿਆਂ ਵਿਚ ਵਿਸਾਖੀ ਦੀ ਬਹੁਤ ਉਤਸੁਕਤਾ ਨਾਲ ਉਡੀਕ ਕੀਤੀ ਜਾਂਦੀ ਹੈ। ਯੂ.ਪੀ. ਵਿਚ ਇਸ ਮਹੀਨੇ ਨੂੰ ਮਹਾਂ ਪਵਿੱਤਰ ਜਾਣਦੇ ਹੋਏ ਲੜਕੇ ਲੜਕੀਆਂ ਦੀਆਂ ਸ਼ਾਦੀਆਂ ਕੀਤੀਆਂ ਜਾਂਦੀਆਂ ਹਨ। ਯੂ.ਪੀ. ਵਾਲਿਆਂ ਦੀ ਪੇਂਡੂ ਜਨਤਾ ਵਿਚ ਇਹ ਪਰੰਪਰਾ ਹੀ ਹੈ ਕਿ ਸ਼ਾਦੀ ਵਿਸਾਖ ਦੇ ਮਹੀਨੇ ਕੀਤੀ ਜਾਵੇ, ਇਸ ਮਹੀਨੇ ਨੂੰ ਉਹ ਹਾੜੀ ਵੀ ਆਖਦੇ ਹਨ। ਜਦੋਂ ਅਸੀਂ ਕੁਦਰਤ ਦੀ ਵਿਚਾਰ ਕਰਦੇ ਹਾਂ ਤਾਂ ਇਸ ਮਹੀਨੇ ਦਾ ਜੋ ਵਾਤਾਵਰਣ ਹੈ, ਉਹ ਮਨੁੱਖ ਦੇ ਸਰੀਰ ਵਿਚ ਬਹੁਤ ਹੀ ਸੁਹਾਵਣਾ ਪਰਿਵਰਤਨ ਪੈਦਾ ਕਰਦਾ ਹੈ, ਪੋਹ ਦਾ ਮਹੀਨਾ ਉਦਾਸੀ ਦਾ ਮਹੀਨਾ ਹੁੰਦਾ ਹੈ, ਅੱਧੇ ਮਾਘ ਤੋਂ ਅਧੇ ਫੱਗਣ ਤਕ ਸਾਰੀ ਬਨਸਪਤੀ ਵਿਚ ਮਹਾਨ ਉਪਜਾਊ ਹਰਕਤ ਹੁੰਦੀ ਹੈ, ਉਹ ਦਰਖਤ ਜਿਨ੍ਹਾਂ ਨੂੰ ਸਰਦੀਆਂ ਵਿਚ ਛਾਂਗ ਦਿਤਾ ਗਿਆ ਸੀ ਉਹ ਆਪਣੀਆਂ ਬਚੀਆਂ ਟਾਹਣੀਆਂ ਵਿਚੋਂ ਹਰੀਆਂ ਕਚੂਰ ਟਾਹਣੀਆਂ ਦੇ ਰੂਪ ਵਿਚ ਪੱਤਿਆਂ ਨਾਲ ਭਰ ਕੇ ਇਕ ਨਵੇਂ ਜੀਵਨ ਦਾ ਸੁਨੇਹਾ ਦਿੰਦੀਆਂ ਹਨ। ਵੈਸਾਖ ਦੇ ਮਹੀਨੇ ਤਕ ਦਰਖਤ ਅਤੇ ਪੌਦੇ ਪੂਰੀ ਤਰ੍ਹਾਂ ਆਪਣੇ ਜੋਬਨ ਉਪਰ ਆ ਜਾਂਦੇ ਹਨ ਅਤੇ ਜੇਠ, ਹਾੜ੍ਹ ਦੀਆਂ ਲੋਆਂ ਅਤੇ ਸੂਰਜ ਦੀ ਤਪਸ਼ ਨੂੰ ਸਹਿਣ ਲਈ ਪੂਰੀ ਤਰ੍ਹਾਂ ਨਾਲ ਲਹਿਲਹਾਉਣ ਲਗ ਜਾਂਦੀਆਂ ਹਨ। ਅੱਖਾਂ ਨੂੰ ਇਹ ਸਾਰਾ ਵਾਤਾਵਰਣ ਬਹੁਤ ਹੀ ਉਤਸ਼ਾਹਤ ਕਰਦਾ ਹੈ ਅਤੇ ਹਰ ਮਨੁੱਖ ਦੇ ਅੰਦਰ ਇਕ ਤਾਂਘ ਜਾਗਦੀ ਹੈ ਇਕ ਨਵਾਂ ਇਰਾਦਾ ਪੈਦਾ ਹੁੰਦਾ ਹੈ, ਅਗਾਂਹ ਵਧਣ ਲਈ ਕੁਝ ਨਵੇਂ ਇਰਾਦੇ ਬਣਦੇ ਹਨ। ਇਹ ਕੁਦਰਤੀ ਤੌਰ ਤੇ ਵਾਤਾਵਰਣ ਦਾ ਅਸਰ ਜਿਉਂਦੇ ਮਨੁੱਖਾਂ ਉਪਰ ਹੋਇਆ ਕਰਦਾ ਹੈ, ਜਿਹੜੇ ਮਨੁੱਖ ਮਨੂਰ ਬਣ ਕੇ ਮੁਰਝਾ ਗਏ ਹਨ ਉਨ੍ਹਾਂ ਨੂੰ ਵੀ ਹੁਲਾਰਾ ਬਖਸ਼ਦਾ ਹੈ ਇਸੇ ਕਰਕੇ ਯੂ.ਪੀ. ਵਗੈਰਾ ਵਿਚ ਇਸੇ ਮਹੀਨੇ ਵਿਚ ਸ਼ਾਦੀਆਂ ਕੀਤੀਆਂ ਜਾਂਦੀਆਂ ਅਤੇ ਮਾਘ ਦੇ ਵਿਚ ਜੋ ਜੀਵਨ ਲਹਿਰ ਪੌਦਿਆਂ, ਪੰਛੀਆਂ ਅਤੇ ਮਨੁੱਖਾਂ ਵਿਚ ਸਰਕੀ, ਉਹ ਵਿਸਾਖ ਦੇ ਮਹੀਨੇ ਵਿਚ ਭਰਪੂਰ ਹੋ ਜਾਂਦੀ ਹੈ। ਇਹ ਮਹੀਨਾ ਸੁਹਾਵਾ ਤਾਂ ਹੀ ਲਗਦਾ ਹੈ ਜੇ ਇਸ ਵਿਚ ਮਹਾਨ ਆਤਮਾਂ, ਪੂਰਨ ਸਾਧੂ ਨਾਲ ਦਿਲ ਦਾ ਸੌਦਾ ਕੀਤਾ ਜਾ ਸਕੇ, ਮਿਲ ਜਾਵੇ। ਗੁਰੂ ਮਹਾਰਾਜ ਜੀ ਵੀ ਫੁਰਮਾਨ ਕਰਦੇ ਹਨ –

***ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥ ਪੰਨਾ – 134***

ਜੋ ਪ੍ਰਭੂ ਦੀ ਖਬਰ ਦੇਵੇ ਉਸ ਵਲ ਰੁਚੀ ਲਵਾਵੇ, ਇਹ ਇਸ ਮਹੀਨੇ ਦਾ ਸਹਿਜ ਸੁਭਾਵ ਹੀ ਹੈ, ਗੁਰਸਿੱਖ ਇਤਿਹਾਸ ਵਿਚ ਕਈ ਮਹਾਨ ਫੈਸਲੇ

ਇਸ ਮਹੀਨੇ ਵਿਚ ਹੀ ਹੋਏ ਹੋਣ ਕਰਕੇ ਇਹ ਮਹੀਨਾ ਸਭ ਦੇ ਅੰਦਰ ਪਿਆਰ ਪੈਦਾ ਕਰਦਾ ਹੈ।

ਗੁਰੂ ਨਾਨਕ ਪਾਤਸ਼ਾਹ ਨੇ ਜਦੋਂ ਧਿਆਨ ਧਰ ਕੇ ਦੇਖਿਆ ਕਿ ਸਾਰੀ ਸ੍ਰਿਸ਼ਟੀ ਜਲ ਰਹੀ ਹੈ ਅਤੇ ਕੋਈ ਸ਼ਾਂਤੀ ਦੀ ਲਹਿਰ ਪ੍ਰਤੀਤ ਨਹੀਂ ਦੇ ਰਹੀ, ਮਨੁੱਖ ਆਪਣੇ ਆਪ ਹੀ ਕਰਮਕਾਂਡ ਵਿਚ ਕੈਦ ਹੋ ਗਿਆ। ਹਾਜ਼ਰ ਨਾਜ਼ਰ ਪ੍ਰਮੇਸ਼ਰ ਨੂੰ ਪੂਰੀ ਤਰ੍ਹਾਂ ਨਾਲ ਭੁੱਲ ਕੇ ਦੁਨੀਆਂ ਦੇ ਕੁ-ਰਸਾਂ ਵਿਚ ਫਸ ਗਿਆ ਹੈ, ਹਰ ਪਾਸੇ ਪਾਖੰਡ ਹੀ ਪਾਖੰਡ ਫੈਲ ਚੁਕਿਆ ਹੈ, ਸੁਚੱਜੇ ਜੀਵਨ ਚਰਿਤਰ ਦੀ ਮਹਾਨਤਾ ਦੀ ਥਾਂ ਕੂੜ ਅਤੇ ਪਾਖੰਡ ਨੇ ਮੱਲ ਲਈ ਹੈ। ਸੱਚ ਨੂੰ ਕਿਨਾਰੇ ਸੁੱਟ ਕੇ ਕੂੜ ਨੇ ਪ੍ਰਧਾਨਤਾ ਹਾਸਲ ਕਰ ਲਈ ਹੈ। ਜਿਸ ਬਾਰੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***

***ਪੰਨਾ - 468***

ਮਹਾਰਾਜ ਜੀ ਫੁਰਮਾਨ ਕਰਦੇ ਕਿ ਕਲਜੁਗ ਦਾ ਸਮਾਂ ਹੋਣ ਕਰਕੇ ਮਨੁੱਖ ਦੀ ਸੂਝ ਸ਼ਕਤੀ ਪ੍ਰੇਤ ਦੇ ਬਰਾਬਰ ਹੋ ਗਈ ਕਿਉਂਕਿ ਉਸ ਨੂੰ ਰਾਮ ਦੀ ਪਛਾਣ ਹੋਣੀ ਹਟ ਗਈ ਜਦੋਂ ਕਿ ਇਸਦੇ ਵਿਪਰੀਤ ਸਤਿਜੁਗ ਦਾ ਮਨੁੱਖ ਪ੍ਰਮੇਸ਼ਰ ਨੂੰ ਜਾਣਦਾ ਅਤੇ ਉਹ ਪਰਮ ਹੰਸ ਦੀ ਪ੍ਰਾਪਤੀ ਕਰਕੇ ਸਤਿ ਦਾ ਜੀਵਨ ਬਤੀਤ ਕਰਦਾ ਸੀ, ਸਤਿ ਦੀ ਵਿਚਾਰ ਅਤੇ ਸਤਿ ਦਾ ਵਿਹਾਰ ਕਰਦਾ ਸੀ, ਬੋਲਦਾ ਵੀ ਸੱਚ ਸੀ, ਝੂਠ ਬੋਲਣਾ ਕੋਈ ਜਾਣਦਾ ਹੀ ਨਹੀਂ ਸੀ। ਚਲਾਕੀ ਮਨੁੱਖ ਦੇ ਮਨ ਵਿਚ ਪੈਦਾ ਹੀ ਨਹੀਂ ਸੀ ਹੋਈ। ਤ੍ਰੇਤੇ ਤੇ ਦੁਆਪਰ ਵਿਚ ਵੀ ਆਦਮੀ ਨੇ ਅਤਿ ਨੀਵੀਂ ਖੱਡ ਵਿਚ ਰੁੜ੍ਹਨ ਤੋਂ ਆਪਣੇ ਜੀਵਨ ਨੂੰ ਬਚਾ ਕੇ ਰੱਖਿਆ, ਕਿਤੇ ਕਿਤੇ ਕੁਝ ਆਤਮਾਵਾਂ ਕਲਜੁਗ ਦੇ ਪ੍ਰਭਾਵ ਹੇਠ ਆਈਆਂ -

***ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ***
***ਸਤਜੁਗਿ ਪਰਮ ਹੰਸ ਬੀਚਾਰੀ॥***
***ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ।।***

***ਪੰਨਾ - 1131***

ਗੁਰੂ ਨਾਨਕ ਪਾਤਸ਼ਾਹ ਦਾ ਵਾਹ ਕਲਜੁਗੀ ਮਨੁੱਖਾਂ ਨਾਲ ਪਿਆ ਜਦੋਂ ਕਿ ਸੱਚ ਦਾ ਪੂਰੀ ਤਰ੍ਹਾਂ ਨਾਲ ਕਾਲ ਪੈ ਚੁਕਿਆ ਸੀ। ਕੂੜ, ਕਪਟ, ਪਾਖੰਡ, ਧੋਖਾ ਦੇਹੀ, ਵਿਭਚਾਰ, ਬੇਈਮਾਨੀ, ਰਿਸ਼ਵਤ, ਗੈਰ ਜ਼ਿੰਮੇਵਾਰੀ, ਮਨੁੱਖ ਦੇ ਰੋਮ ਰੋਮ ਵਿਚ ਪਸਰ ਗਈ ਸੀ ਅਤੇ ਇਸ ਕੂੜ ਦੀ ਕਾਲਖ ਦੇ ਵਿਚ ਰਹਿੰਦਾ ਮਨੁੱਖ ਪੂਰੀ ਤਰ੍ਹਾਂ ਨਾਲ ਭੂਤਨਾ ਬਣ ਗਿਆ ਸੀ। ਜਦੋਂ ਪਿਛਲੇ ਜੁਗਾਂ ਵਿਚ ਲੋਕੀ ਆਪਣਾ ਧਰਮ ਦਾ ਬੀਜ ਬੀਜ ਕੇ ਇਜ਼ਤ ਮਾਣ ਪ੍ਰਾਪਤ ਕਰ ਗਏ ਅਤੇ ਉਹ ਜਿਹੜਾ ਧਰਮ ਦਾ ਬੀਜ ਸੀ ਉਹ ਕਲੁਜਗ ਵਿਚ ਦਾਲ ਵਾਂਗੂੰ ਟੁਕੜੇ-ਟੁਕੜੇ ਹੋ ਗਿਆ। ਸੋ ਦਾਲ ਕੀ ਫਲ ਦੇ ਸਕਦੀ ਹੈ? ਉਹ ਕਦੇ ਵੀ ਬੂਟਾ ਬਣ ਕੇ ਉੱਗ ਨਹੀਂ ਸਕਦੀ ਅਤੇ ਨਾ ਹੀ ਕੋਈ ਫਲ ਦੇ ਸਕਦੀ ਹੈ। ਕੀਤੀ ਹੋਈ ਮਿਹਨਤ ਅਜਾਈਂ ਜਾਂਦੀ ਹੈ, ਕਿਸਾਨ ਨੂੰ ਪਤਾ ਨਹੀਂ ਸੀ ਕਿ ਮੈਂ ਦਾਲ ਬੀਜ ਰਿਹਾ ਹਾਂ, ਉਸ ਨੇ ਸਾਬਤ ਦਾਣੇ ਨਾ ਬੀਜੇ, ਦਾਲ ਨੇ ਤਾਂ

ਉਗਣਾ ਹੀ ਨਹੀਂ ਸੀ। ਸੋ ਉਸ ਦੀ ਕੀਤੀ ਹੋਈ ਸਾਰੀ ਮਿਹਨਤ ਵਿਅਰਥ ਚਲੀ ਗਈ। ਜੇ ਉਸ ਦਾ ਨਿਸ਼ਚਾ ਇਕ ਵਾਹਿਗੁਰੂ ਉਪਰ ਹੁੰਦਾ ਤਾਂ ਭਰਪੂਰ ਫਲ ਪ੍ਰਾਪਤ ਕਰਨਾ ਸੀ।

ਕਲਜੁਗ ਦਾ ਮਨੁੱਖ ਕ-ਰੁਤੇ ਬੀਜ ਬੀਜਦਾ ਹੈ। ਬੀਜ ਬੀਜਿਆ ਰੁਤ ਵਿਚ ਸਫਲ ਹੁੰਦਾ ਹੈ। ਉਹ ਨਾ ਹਿਰਦੇ ਰੂਪੀ ਜ਼ਮੀਨ ਨੂੰ ਵਾਹੁੰਦਾ ਹੈ, ਨਾ ਉਸ ਵਿਚੋਂ ਕੂੜ ਕੁਬਾੜ ਕੱਢਦਾ ਹੈ ਨਾ ਹੀ ਉਹ ਰੁੱਤ ਨੂੰ ਪਛਾਣਦਾ ਹੈ ਪਰ ਆਸ ਰਖਦਾ ਹੈ ਕਿ ਉਸ ਨੂੰ ਬਹੁਤ ਵੱਡੇ ਫਲ ਦੀ ਪ੍ਰਾਪਤੀ ਹੋਵੇ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਉਨ੍ਹਾਂ ਜੁਗਾਂ ਦੇ ਜੋ ਧਰਮ ਹਨ-

***ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ।। ਪੰਨਾ - 346***

ਧਰਮ ਦੇ ਚਾਰ ਪੈਰ ਟੁੱਟ ਚੁੱਕੇ ਸਨ, ਹੁਣ ਇਕ ਟੁਕੜਾ ਬਾਕੀ ਬਚਿਆ ਸੀ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸਤਿਜੁਗਿ ਧਰਮੁ ਪੈਰ ਹੈ ਚਾਰ॥***
***x x x x x x x x x x x x***
***ਤ੍ਰੇਤੈ ਇਕ ਕਲ ਕੀਨੀ ਦੂਰ॥***
***x x x x x x x x x x x x***
***ਦੁਆਪੁਰਿ ਧਰਮਿ ਦੁਇ ਪੈਰ ਰਖਾਏ॥***
***x x x x x x x x x x x x***
***ਕਲਜੁਗਿ ਧਰਮ ਕਲਾ ਇਕ ਰਹਾਏ॥***
***ਇਕ ਪੈਰਿ ਚਲੇ ਮਾਇਆ ਮੋਹੁ ਵਧਾਏ॥ ਪੰਨਾ - 880***

ਇਸ ਕਲਜੁੱਗ ਦੇ ਸਮੇਂ ਵਿਚ ਮਨੁੱਖ ਕਰਮਕਾਂਡਾਂ ਤੋਂ ਆਪਣੀ ਸ਼ਾਂਤੀ ਚਾਹੁੰਦਾ ਹੈ ਪਰ ਇਹ ਤਾਂ ਕ-ਰੁਤੇ ਬੀਜ ਹਨ-

***ਕਲਜੁਗ ਮਹਿ ਬਹੁ ਕਰਮ ਕਮਾਹਿ॥***
***ਨਾ ਰੁਤਿ ਨ ਕਰਮ ਥਾਇ ਪਾਹਿ॥***
***ਕਲਜੁਗ ਮਹਿ ਰਾਮ ਨਾਮੁ ਹੈ ਸਾਰੁ॥ ਪੰਨਾ - 1130***

ਇਸ ਕਰਕੇ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥***
***ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥ ਪੰਨਾ - 468***

ਕਲਜੁਗ ਵਿਚ ਕੇਵਲ ਭਗਤੀ ਦਾ ਰੰਗ ਹੀ ਚੜ੍ਹ ਸਕਦਾ ਹੈ। ਭਗਤੀ ਵਿਚ ਸੱਚ ਦਾ ਵਰਤਾਰਾ ਹੁੰਦਾ ਹੈ, ਕੋਰੇ ਮਨ 'ਤੇ ਭਗਤੀ ਦੇ ਪਾਹ ਤੋਂ ਬਿਨਾਂ ਪਿਆਰ ਦਾ ਰੰਗ ਚੜ੍ਹ ਹੀ ਨਹੀਂ ਸਕਦਾ। ਪ੍ਰਮੇਸ਼ਰ ਨੂੰ ਮਨੁੱਖ ਨੇ ਛੱਡ ਦਿਤਾ, ਉਸ ਦੀ ਥਾਂ ਤੇ ਕੋਈ ਕਿਸੇ ਨੂੰ, ਕੋਈ ਕਿਸੇ ਨੂੰ ਪੂਜ ਰਿਹਾ ਹੈ। ਇਥੋਂ ਤਕ ਕਿ ਦਰਖਤਾਂ ਦੀ ਪੂਜਾ ਵੀ ਹੋਣ ਲੱਗੀ ਅਤੇ ਗਧੇ ਵਰਗੇ ਪਸ਼ੂ ਨੂੰ ਮੱਥੇ ਟੇਕਣੇ ਸ਼ੁਰੂ ਹੋ ਗਏ। ਗਊ ਨੂੰ ਤਾਂ ਮੰਨਦੇ ਹੀ ਸਨ, ਕਾਵਾਂ ਨੂੰ ਵੀ ਸ਼ਰਾਧਾਂ ਦੇ ਪ੍ਰਸ਼ਾਦ ਅਰਪਣ ਹੋਣੇ ਸ਼ੁਰੂ ਹੋ ਗਏ। ਹੁਣ ਮਨੁੱਖ ਦਾ ਹਿਰਦਾ ਪ੍ਰਭੂ ਪਿਆਰ ਨਾਲ ਕਿਵੇਂ ਦ੍ਰਵਿਤ ਹੋਵੇ, ਇਹ ਬਹੁਤ ਹੀ ਮੁਸ਼ਕਲ ਗੱਲ ਸੀ। ਗੁਰੂ ਮਹਾਰਾਜ ਨੇ ਉਸ ਸਮੇਂ ਦੇ ਰਾਜਿਆਂ ਧਰਮੀਆਂ, ਰਈਅਤ, ਧਾਰਮਕ

ਆਗੂ ਅਤੇ ਹੋਰ ਅਨੇਕਾਂ ਦੀ ਤਸਵੀਰ ਖਿਚਦਿਆਂ ਫੁਰਮਾਇਆ ਕਿ ਕਿਸੇ ਸਮੇਂ ਵਿਚ ਰਾਜਾ ਪਰਜਾ ਦਾ ਰਾਖਾ ਹੁੰਦਾ ਸੀ ਅਤੇ ਵਜੀਰ ਉਸ ਨੂੰ ਸ਼ੁਭ ਮਤ ਦੇ ਕੇ ਲੜਾਈ ਝਗੜਿਆਂ ਤੋਂ ਸਦਾ ਹੀ ਵਰਜਦਾ ਰਹਿੰਦਾ ਸੀ। ਬਾਕੀ ਦੇ ਸਾਰੇ ਅਹਿਲਕਾਰ ਸਤਿ ਦੇ ਧਾਰਨੀ ਹੁੰਦੇ ਸਨ। ਪਰ ਹੁਣ ਰਈਅਤ ਆਪਣੇ ਹੱਕਾਂ ਨੂੰ ਨਹੀਂ ਪਛਾਣ ਰਹੀ ਸੀ, ਵਿਦਿਆ ਤੇ ਅਕਲ ਤੋਂ ਖਾਲੀ ਹੋ ਕੇ ਅੰਨ੍ਹੀ ਹੋਈ, ਬਿਨਾਂ ਸੋਚੇ ਵਿਚਾਰੇ, ਤ੍ਰਿਸ਼ਨਾ ਦੀ ਅੱਗ ਵਿਚ ਆਪਣਾ ਆਪ ਮੁਰਦਾਰ ਨਾਲ ਭਰ ਰਹੀ ਸੀ। ਪਰਜਾ ਵਿਚ ਆਪਣਾ ਹੱਕ ਲੈਣ ਦਾ ਕੋਈ ਵੀ ਸਾਹਸ ਨਾ ਰਿਹਾ ਅਤੇ ਇਸ ਖਿਆਲ ਤੇ ਪਹੁੰਚ ਚੁੱਕੇ ਸਨ ਕਿ ਜੇ ਉਨ੍ਹਾਂ ਨਾਲ ਕੋਈ ਜ਼ੁਲਮੀ ਜ਼ੁਲਮ ਕਰਦਾ ਹੈ ਤਾਂ ਉਨ੍ਹਾਂ ਦਾ ਅਖਾਣ ਸੀ ਕਿ ਰਾਮ ਭਲੀ ਕਰੇਗਾ। ਨਾ ਰਾਮ ਦੇ ਨਾਲ ਕੋਈ ਜਾਣ, ਨਾ ਪਛਾਣ, ਕੇਵਲ ਇਕ ਅਖਾਣ ਹੀ ਸੀ ਜਿਸ ਨੂੰ ਅਜਿਹੇ ਮੌਕੇ ਤੇ ਵਰਤਦੇ ਸਨ। ਉਹ ਆਪਣੇ ਹੱਕਾਂ ਲਈ ਕੋਈ ਤਾਣ ਨਹੀਂ ਸਨ ਲਾਉਂਦੇ, ਇਕ ਤਰ੍ਹਾਂ ਨਾਲ ਮੁਰਦਿਆਂ ਦੇ ਰੂਪ ਵਿਚ ਹੀ ਵਿਚਰ ਰਹੇ ਸਨ। ਮਹਾਰਾਜ ਜੀ ਨੇ ਇਸ ਬਾਰੇ ਫੁਰਮਾਨ ਕੀਤਾ ਹੈ -

*ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥*
*ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥*
*ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥*

***ਪੰਨਾ - 468***

ਜੋ ਪ੍ਰਮਾਰਥ ਦੀ ਸੂਝ ਦੇਣ ਵਾਲੇ ਆਗੂ ਸਨ, ਉਹ ਰਾਸਧਾਰੀ ਬਣ ਕੇ ਨਚਦੇ ਟਪਦੇ ਵਾਜੇ ਵਜਾਉਂਦੇ ਅਤੇ ਬਨਾਵਟੀ ਰੂਪ ਧਾਰ ਕੇ ਰਾਮ ਚੰਦਰ ਜੀ ਅਤੇ ਕ੍ਰਿਸ਼ਨ ਜੀ ਬਣ ਰਹੇ ਸਨ ਪਰ ਉਨ੍ਹਾਂ ਦਾ ਕਿਰਦਾਰ ਹੱਦ ਤੋਂ ਜ਼ਿਆਦਾ ਗਿਰ ਗਿਆ ਸੀ। ਚੋਰੀ ਵਿਚ ਸ਼ਰਾਬ ਤੇ ਵਿਭਚਾਰ ਦੀ ਵਰਤੋਂ ਕਰਕੇ ਆਪਣੇ ਬਹਿਰੂਪੀਏ ਢੰਗ ਨਾਲ ਸੰਸਾਰ ਨੂੰ ਧੋਖੇ ਵਿਚ ਰਖਦੇ ਸਨ। ਸਾਂਗ ਕਢਦੇ ਸਨ, ਪ੍ਰਮੇਸ਼ਰ ਦੇ ਗੁਣ ਗਾਉਣ ਦੀ ਥਾਂ ਉਹ ਉਚੀਆਂ-ਉਚੀਆਂ ਸੁਰਾਂ ਵਿਚ ਹਉਮੈ ਦੇ ਅਧੀਨ ਆ ਕੇ ਰਾਜ ਭਾਗਾਂ ਦੀ ਪ੍ਰਾਪਤੀ ਕਰਨ ਵਾਲੇ ਯੋਧਿਆਂ ਦੇ ਗੁਣ ਗਾਉਂਦੇ ਸਨ। ਗੁਰੂ ਮਹਾਰਾਜ ਜੀ ਸੱਚਾ ਯੋਧਾ ਉਸ ਨੂੰ ਆਖਦੇ ਹਨ ਜਿਸ ਨੇ ਆਪਣੇ ਅੰਦਰਲੇ ਵੈਰੀਆਂ ਉਪਰ ਫਤਹਿ ਪਾ ਕੇ ਆਪਣੇ ਜੀਵਨ ਵਿਚ ਸਤਿ ਦੀ ਰੋਸ਼ਨੀ ਪ੍ਰਗਟ ਕਰ ਲਈ ਹੋਵੇ। ਹੰਕਾਰ ਵਿਚ ਆ ਕੇ ਭਿੜ ਕੇ ਮਰਨ ਵਾਲਿਆਂ ਨੂੰ ਮਹਾਰਾਜ ਜੀ ਕੋਈ ਮਹੱਤਤਾ ਨਹੀਂ ਸੀ ਦਿੰਦੇ। ਇਹ ਕੇਵਲ ਇਕ ਹਉਮੈ ਦਾ ਖੇਡ ਹੋਣ ਕਰਕੇ ਨਾ ਹੀ ਰਾਹ ਦਿਖਾ ਸਕਦਾ ਹੈ ਅਤੇ ਨਾ ਹੀ ਕਿਸੇ ਕਲਿਆਣਕਾਰੀ ਅਵਸਥਾ ਵਿਚ ਪਹੁੰਚਾ ਸਕਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥*
*ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥*
*ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥*
*ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥*
*ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥*
*ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥*

***ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥***
***ਪੰਨਾ – 469***

ਜੋ ਵਿਦਵਾਨ ਪੰਡਤ ਸਨ, ਵੇਦਾਂ ਦੀ ਸੋਧ ਕਰਨ ਵਾਲੇ, ਸਿਮ੍ਰਤੀਆਂ ਸਾਸ਼ਤਰਾਂ ਦੀ ਵਿਚਾਰ ਕਰਨ ਵਾਲੇ ਉਹ ਕੇਵਲ ਕਹਿੰਦੇ ਹੀ ਕਹਿੰਦੇ ਸਨ, ਰਹਿਤ ਉਨ੍ਹਾਂ ਦੀ ਕੋਈ ਨਹੀਂ ਸੀ। ਸਦਾ ਹੀ ਹੁਜਤਬਾਜ਼ੀ ਵਿਚ ਰਹਿੰਦੇ ਸਨ ਅਤੇ ਚਲਾਕੀ ਨਾਲ ਜੋੜ ਤੋੜ ਵਿਚ ਵਿਸ਼ਵਾਸ਼ ਰਖਦੇ ਸਨ। ਉਹ ਨਿਰਵਾਣ ਪਦ ਦੀ ਅਵਸਥਾ ਪ੍ਰਾਪਤ ਕਰਨ ਦੀ ਥਾਂ ਧਨ ਇਕੱਠਾ ਕਰਨ ਵਿਚ ਰੁਝੇ ਹੋਏ ਸਨ। ਮਨੁੱਖ ਨੂੰ ਸ਼ਗਨ, ਅਪਸ਼ਗਨ, ਗੰਢ–ਮੂਲ ਅਤੇ ਪੰਚਕਾਂ ਦੇ ਹੇਰ ਫੇਰ ਵਿਚ ਰਖਦੇ ਸਨ। ਪੰਡਤ ਤੇ ਅਖੌਤੀ ਅਡੰਬਰ ਕਰਨ ਵਾਲੇ ਧਰਮੀ ਭੁੱਲ ਚੁੱਕੇ ਸਨ ਕਿ ਪਰਮ ਪਦ ਦੀ ਪ੍ਰਾਪਤੀ ਵਾਸਤੇ ਭਗਤੀ ਸਹਿਤ ਗਿਆਨ ਦੀ ਆਵਸ਼ਕਤਾ ਹੁੰਦੀ ਹੈ ਇਸਦੇ ਮੁਕਾਬਲੇ ਉਹ ਵਾਚ ਗਿਆਨੀ ਸਨ, ਆਪਣਾ ਦੇਹ ਅਧਿਆਸ ਛੱਡੇ ਤੋਂ ਬਿਨਾਂ ਹੀ ਕਹਿੰਦੇ ਸਨ 'ਅਹੰ ਬ੍ਰਹਮਅਸਮੀ'। ਉਨ੍ਹਾਂ ਵਿਚ ਸਤਿ ਦੀ ਸੂਝ ਨਾ ਹੋਣ ਕਰਕੇ ਦੇਹ ਅਧਿਆਸ ਵਿਚ ਪ੍ਰਵਿਰਤ ਹੋ ਕੇ, ਵਿਸ਼ੇ ਵਿਕਾਰਾਂ ਵਿਚ ਮਸਤ ਹੋ ਰਹੇ ਸਨ, ਧਰਮ ਦੇ ਮਹੱਤਵ ਨੂੰ ਗਿਰਾ ਰਹੇ ਸਨ। ਪਰਮ ਪਦ ਦੀ ਪ੍ਰਾਪਤੀ ਵਾਸਤੇ ਸੰਸਾਰ ਨੂੰ ਕੁਝ ਵੀ ਨਹੀਂ ਸਨ ਦਸ ਰਹੇ। ਕਾਮ ਦਾ ਪ੍ਰਬਲ ਵੇਗ ਸਦਾ ਹੀ ਉਨ੍ਹਾਂ ਦੇ ਮਨ ਨੂੰ ਘੇਰੀ ਰਖਦਾ ਸੀ। ਜਤੀ ਹੁੰਦੇ ਹੋਏ ਵੀ ਕਾਮ ਦੀ ਪ੍ਰਾਪਤੀ ਉਨ੍ਹਾਂ ਦੇ ਅੰਦਰੋਂ ਨਹੀਂ ਸੀ ਜਾਂਦੀ, ਉਨ੍ਹਾਂ ਨੂੰ ਭੁੱਲ ਚੁਕਿਆ ਸੀ –

***ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ॥***

ਘਰ ਬਾਰ ਛੱਡ ਕੇ ਜਤੀ ਕਹਾ ਕੇ, ਪਰਇਸਤ੍ਰੀਆਂ ਨੂੰ ਤੱਕ ਕੇ ਆਪਣੇ ਅੰਤਸ਼ਕਰਣ ਵਿਚ ਮੈਲ ਦੀਆਂ ਤੈਹਾਂ ਦੀਆਂ ਤੈਹਾਂ ਲਾ ਰਹੇ ਸਨ। ਅਜੀਬ ਗੱਲ ਇਹ ਸੀ ਕਿ ਕੋਈ ਵੀ ਉਪਦੇਸ਼ ਗ੍ਰਹਿਣ ਕਰਨ ਨੂੰ ਤਿਆਰ ਨਹੀਂ ਸੀ। ਸਭ ਕੋਈ ਆਪਣੇ ਆਪ ਨੂੰ ਪੂਰਾ ਕਹਾਉਂਦਾ ਸੀ, ਵਾਮ ਮਾਰਗ ਵਾਲੇ ਪੰਜ ਮਮਿਆਂ ਵਿਚ ਪ੍ਰਵਿਰਤ ਸਨ ਜਿਨ੍ਹਾਂ ਵਿਚੋਂ ਮਧੁਰਾ, ਮਧੁ, ਮੈਥੁਨ, ਮਾਸ ਖਾਣ ਆਦਿ ਦੇ ਪ੍ਰਧਾਨ ਅਵਗੁਣ ਸਨ। ਪਤ ਦੇ ਵੱਟਿਆਂ ਨਾਲ ਜਦੋਂ ਇਨ੍ਹਾਂ ਪੂਰਿਆਂ ਨੂੰ ਤੋਲਿਆ ਜਾਣਾ ਸੀ ਤਾਂ ਇਹ ਬਿਲਕੁਲ ਖੋਟੇ ਸਿੱਕੇ ਨਿਕਲਣੇ ਸਨ, ਆਪਣੀ ਕੀਰਤੀ ਨੂੰ ਆਪਣੇ ਮੂੰਹ ਤੋਂ ਹੀ ਫੈਲਾਉਂਦੇ ਸਨ।

ਗੁਰੂ ਮਹਾਰਾਜ ਜੀ ਨੇ ਇਸ ਸਾਰੀ ਹਾਲਤ ਨੂੰ ਪੂਰੀ ਤਰ੍ਹਾਂ ਨਾਲ ਵਿਚਾਰਿਆ ਅਤੇ ਆਪ ਨੇ ਨਾਮ ਦੀ ਫੌਲਾਦੀ ਤਲਵਾਰ ਧਾਰਨ ਕੀਤੀ ਅਤੇ ਗਰੀਬੀ ਦੀ ਗਦਾ ਮੋਢੇ ਉਪਰ ਰੱਖੀ। ਸਾਰੇ ਹੀ ਸੰਸਾਰ ਨੂੰ ਸੋਧਣ ਲਈ ਪੂਰਨ ਰੂਪ ਵਿਚ ਵਿਚਾਰ ਕੀਤੀ।

ਗੁਰੂ ਮਹਾਰਾਜ ਜੀ ਦੇ ਸਾਮ੍ਹਣੇ ਦੋ ਬਹੁਤ ਹੀ ਕਠਨ ਸਮਸਿਆਵਾਂ ਸਨ; ਇਕ ਤਾਂ ਸੀ ਆਪਣੇ ਛੋਟੇ–ਛੋਟੇ ਬੱਚਿਆਂ ਅਤੇ ਪਰਿਵਾਰ ਨੂੰ ਛੱਡ ਕੇ ਇਸ ਹਨ੍ਹੇਰੇ ਪਹਾੜ ਦੀਆਂ ਗੁਫਾਵਾਂ ਵਿਚ ਜਾ ਕੇ, ਜਿਥੇ ਕੂੜ ਨੇ ਪੂਰੀ ਤਰ੍ਹਾਂ ਹਨ੍ਹੇਰਾ ਕਰ ਦਿਤਾ ਸੀ, ਉਥੇ ਮੁੜ ਧਰਮ ਦੀ ਸਥਾਪਨਾ ਕਰਨੀ ਅਤੇ ਕੁਰੀਤੀਆਂ ਦਾ ਪੂਰੀ ਤਰ੍ਹਾਂ ਨਾਸ਼ ਕਰਨਾ। ਦੂਸਰਾ ਸੀ ਕਸਾਈ ਰੂਪਧਾਰੀ ਰਾਜਿਆਂ ਨੂੰ ਦੇਵ ਬਿਰਤੀ ਵਾਲੇ ਬਣਾਉਣਾ।

ਗੁਰੂ ਮਹਾਰਾਜ ਜੀ ਨੇ ਇਕ ਮਹਾਨ ਯੋਧੇ ਵਾਂਗੂੰ ਅਧਰਮ ਦੇ ਖਿਲਾਫ ਮਹਾਨ ਯੁੱਧ ਅਰੰਭਿਆ। ਸੰਸਾਰ ਵਿਚੋਂ ਮਾਨਸਕ ਹਨ੍ਹੇਰਾ ਦੂਰ ਕਰਨ ਲਈ ਆਪ ਨੇ ਨਾਮ ਅਤੇ ਨਿੰਮਰਤਾ, ਸਹਿਨਸ਼ੀਲਤਾ, ਦਇਆ, ਧੀਰਜ, ਖਿਮਾ, ਸ਼ੀਲ, ਸੰਤੋਖ, ਪਵਿੱਤਰਤਾ, ਮਿੱਠੇ ਬਚਨ, ਸੇਵਾ ਅਤੇ ਆਤਮ ਦਾਨ ਦੀਆਂ ਅਜਿੱਤ ਸੈਨਾਵਾਂ ਲੈ ਕੇ ਅਧਰਮ ਦੇ ਰਚੇ ਹੋਏ ਮੈਦਾਨੇ ਜੰਗ ਵਿਚ ਪ੍ਰਵੇਸ਼ ਕਰਨ ਲਈ ਵਿਸਾਖੀ ਦਾ ਦਿਨ ਚੁਣਿਆ।

1999 ਦੀ ਮਨਾਈ ਜਾਣ ਵਾਲੀ ਵਿਸਾਖੀ ਦਾ ਪਰਾਰੰਭ ਗੁਰੂ ਨਾਨਕ ਪਾਤਸ਼ਾਹ ਦੇ ਸਮੇਂ ਤੋਂ ਹੀ ਹੋ ਚੁਕਿਆ ਸੀ। ਗੁਰੂ ਤੀਜੇ ਪਾਤਸ਼ਾਹ ਮਹਾਰਾਜ ਜੀ ਨੇ ਜੀਵਾਂ ਦੀ ਕਲਿਆਨ ਨੂੰ ਮੁੱਖ ਰਖਦੇ ਹੋਏ ਕਲਜੁੱਗ ਦੇ ਭਿਅੰਕਰ ਅਸਰ ਤੋਂ ਬਚਾਉਣ ਲਈ ਇਕ ਬਾਉਲੀ ਰਚੀ ਜਿਸਦਾ ਕੜ ਵਿਸਾਖੀ ਵਾਲੇ ਦਿਨ ਹੀ ਟੁੱਟਿਆ ਸੀ। ਪਾਣੀ ਸਾਰੇ ਸੰਸਾਰ ਦਾ ਜੀਵਨ ਹੈ। ਅੰਨ ਤੋਂ ਬਿਨਾਂ ਤਾਂ ਆਦਮੀ ਕੁਝ ਦੇਰ ਕੱਟ ਸਕਦਾ ਹੈ ਪਰ ਪਾਣੀ ਤੋਂ ਬਗੈਰ ਨਹੀਂ ਕੱਟ ਸਕਦਾ। ਜਿਵੇਂ ਪਿਆਸੇ ਆਦਮੀ ਦੀ ਕਲਿਆਣ ਪਾਣੀ ਪੀਣ ਨਾਲ ਹੀ ਹੁੰਦੀ ਹੈ, ਇਸੇ ਤਰ੍ਹਾਂ ਨਾਲ ਕਲਜੁਗ ਦੀ ਤਪਸ਼ ਵਿਚ ਦੁਖੀ ਹੋ ਰਹੀ ਜਨਤਾ ਲਈ ਆਪ ਨੇ ਵਿਸਾਖੀ ਵਾਲੇ ਦਿਨ ਮਹਾਨ ਉਪਕਾਰ ਕੀਤਾ। ਬਾਉਲੀ ਸਾਹਿਬ ਦਾ ਕੜ ਪਾਟਿਆ, ਪਾਣੀ ਉਪਰ ਆਇਆ, ਮਨੁੱਖ ਨੇ ਇਸ਼ਨਾਨ ਕੀਤਾ, ਠੰਢ ਪ੍ਰਾਪਤ ਕੀਤੀ, ਇਸ ਦੇ ਨਾਲ ਹੀ ਆਪ ਜੀ ਨੇ ਮਨੁੱਖ ਦੇ ਉਧਾਰ ਲਈ ਬਾਣੀ ਦੀ ਮਹੱਤਤਾ ਨੂੰ ਪ੍ਰਗਟਾਇਆ। ਬਾਣੀ ਦੀ ਮਹੱਤਤਾ ਦਾ ਕਿੰਨਾ ਫਲ ਹੈ ਕਿ ਜੇ ਪੂਰਨ ਇਕਾਗਰਤਾ ਨਾਲ ਜਪੁਜੀ ਸਾਹਿਬ ਦਾ ਇਕ ਪਾਠ ਵੀ ਕੀਤਾ ਜਾਵੇ, ਤਾਂ ਵੀ ਉਸ ਦੇ ਬੰਧਨ ਟੁੱਟ ਜਾਂਦੇ ਹਨ। ਰਵਾਇਤ ਹੈ ਕਿ ਗੁਰੂ ਮਹਾਰਾਜ ਨੇ ਕਿਹਾ ਕਿ ਇਸ ਬਾਉਲੀ ਵਿਚ ਇਸ਼ਨਾਨ ਕਰਕੇ ਹਰ ਇਕ ਪਉੜੀ ਉਪਰ ਬੈਠ ਕੇ, ਜਿਨ੍ਹਾਂ ਦੀ ਗਿਣਤੀ 84 ਹੈ, ਜਪੁਜੀ ਸਾਹਿਬ ਦਾ ਪਾਠ ਵਾਰੀ-ਵਾਰੀ ਕੀਤਾ ਜਾਵੇ ਤਾਂ ਉਹ ਸੰਸਾਰ ਸਾਗਰ ਵਿਚੋਂ ਤਰ ਜਾਂਦਾ ਹੈ, ਚਉਰਾਸੀ ਲੱਖ ਜੂਨਾਂ 'ਚੋਂ ਮੁਕਤ ਹੋ ਕੇ ਭਵਜਲ ਤਰ ਜਾਂਦਾ ਹੈ। ਇਸ ਦੀ ਮਹੱਤਤਾ ਨੂੰ ਪ੍ਰਗਟ ਕਰਦਿਆਂ ਹੋਇਆਂ ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਜੀ ਨੇ ਸੰਗਤ ਵਿਚੋਂ ਪੁੱਛ ਕੀਤੀ ਕਿ ਕੀ ਕੋਈ ਪ੍ਰੇਮੀ ਐਸਾ ਹੈ ਜੋ ਇਕ ਮਨ, ਇਕ ਚਿੱਤ ਹੋ ਕੇ ਜਪੁਜੀ ਸਾਹਿਬ ਦਾ ਪਾਠ ਸੁਣਾਵੇ ਜਿਸ ਦੇ ਫਲਸਰੂਪ ਕਰਤਾਰਪੁਰ ਦੇ ਯੁੱਧ ਵਿਚ ਭਟਕ ਰਹੀਆਂ ਰੂਹਾਂ ਦਾ ਉਧਾਰ ਹੋ ਸਕੇ। ਉਸ ਵੇਲੇ ਇਕ ਗੁਰਸਿੱਖ ਭਾਈ ਗੋਪਾਲਾ ਹਾਫਜ਼ਾਬਾਦ ਦਾ ਗੁਰੂ ਮਹਾਰਾਜ ਦੇ ਸਨਮੁਖ ਹੋਇਆ, ਉਸ ਨੇ ਕਿਹਾ ਕਿ ਪਾਤਸ਼ਾਹ! ਆਪ ਦੀ ਕ੍ਰਿਪਾ ਬਿਨਾਂ ਨਾ ਪਾਠ ਕੀਤਾ ਜਾ ਸਕਦਾ ਹੈ, ਨਾ ਨਾਮ ਜਪਿਆ ਜਾ ਸਕਦਾ ਹੈ। ਆਪ ਦਾ ਹੀ ਫੁਰਮਾਨ ਹੈ -

***ਸੰਤ ਕ੍ਰਿਪਾ ਤੇ ਜਪੀਐ ਨਾਮੁ॥ ਪੰਨਾ - 189***

ਗੁਰੂ ਮਹਾਰਾਜ ਨੇ ਆਪਣੇ ਆਸਣ ਤੋਂ ਥੋੜ੍ਹਾ ਉਚਾ ਰੱਖ ਕੇ ਉਸ ਗੁਰਸਿੱਖ ਲਈ ਤਖਤਪੋਸ਼ ਡਹਾ ਦਿਤਾ, ਆਸਣ ਵਿਛਵਾ ਦਿਤਾ। ਗੁਰੂ ਮਹਾਰਾਜ ਨੇ ਬਾਣੀ ਦਾ ਪਾਠ ਕਰਨ ਲਈ ਆਪਣੇ ਤੋਂ ਉਚਾ ਆਸਣ ਰਖਾਇਆ ਕਿਉਂਕਿ ਬਾਣੀ ਹੀ ਸਤਿਗੁਰੂ ਹੋਇਆ ਕਰਦੀ ਹੈ। ਪੰਜ ਭੂਤਕ ਦੇਹ ਤੋਂ ਬਾਣੀ ਦੀ ਮਹੱਤਤਾ ਕਿਤੇ ਉਤਮ ਹੈ। ਭਾਈ ਗੋਪਾਲੇ ਨੇ ਪੂਰਾ ਪਾਠ ਚਿੱਤ ਦੀ ਇਕਾਗਰਤਾ ਨਾਲ ਕੀਤਾ ਪਰ ਅੰਤਲੀ ਪੰਗਤੀ ਤੇ ਆ ਕੇ ਮਨ ਵਿਚ ਖਿਆਲ ਆ ਗਿਆ ਕਿ ਗੁਰੂ ਮਹਾਰਾਜ ਜੀ ਮੈਨੂੰ ਇਕ ਨਵਾਂ

ਖਰੀਦਿਆ ਹੋਇਆ ਸਵਾ ਲੱਖੀ ਘੋੜਾ ਬਖਸ਼ ਦੇਣ। ਮਹਾਰਾਜ ਜੀ ਨੇ ਆਪਣੇ ਆਸਣ ਤੋਂ ਇਕ ਚਰਨ ਧਰਤੀ ਤੇ ਰੱਖ ਲਿਆ ਸੀ ਅਤੇ ਦੂਜਾ ਚੁੱਕਣ ਵਾਲੇ ਸਨ, ਕਿ ਭਾਈ ਗੋਪਾਲੇ ਨੂੰ ਫੁਰਨਾ ਆ ਗਿਆ। ਜਿਸ ਵਕਤ ਪਾਠ ਦੀ ਸਮਾਪਤੀ ਹੋਈ, ਗੁਰੂ ਮਹਾਰਾਜ ਨੇ 'ਬਲਿਹਾਰ-ਬਲਿਹਾਰ-ਬਲਿਹਾਰ ਗੁਰਸਿਖਾ,' ਮੁੱਖ ਤੋਂ ਉਚਾਰਨ ਕੀਤਾ। ਹੁਕਮ ਕੀਤਾ ਕਿ ਸਵਾ ਲੱਖੀ ਘੋੜਾ ਇਸ ਨੂੰ ਬਖਸ਼ਿਸ਼ ਵਜੋਂ ਦਿਤਾ ਜਾਵੇ। ਗੁਰੂ ਮਹਾਰਾਜ ਕਹਿਣ ਲੱਗੇ ਕਿ ਬਾਣੀ ਇਕਾਗਰ ਚਿੱਤ ਪੜ੍ਹਨ ਦਾ ਐਨਾ ਫਲ ਹੈ ਕਿ ਦੁਨੀਆਂ ਦੀ ਕੋਈ ਵੀ ਚੀਜ਼ ਦਿਤੀ ਹੋਈ ਇਸ ਦੀ ਮਹੱਤਤਾ ਨਹੀਂ ਪ੍ਰਗਟ ਕਰ ਸਕਦੀ। ਅਸੀਂ ਗੁਰੂ ਨਾਨਕ ਪਾਤਸ਼ਾਹ ਦੀ ਗੱਦੀ ਤੇਰੇ ਹਵਾਲੇ ਕਰਨ ਲੱਗੇ ਸੀ ਪਰ ਤੂੰ ਅਖੀਰਲੀ ਪੰਕਤੀ ਤੇ ਪੁਜ ਕੇ ਫੁਰਨਾ ਕਰ ਲਿਆ। ਸੋ ਗੁਰੂ ਤੀਜੇ ਪਾਤਸ਼ਾਹ ਨੇ ਇਹ 'ਜਪੁਜੀ ਸਾਹਿਬ' 84 ਪੌੜੀਆਂ ਤੇ ਪੜ੍ਹ ਕੇ ਜੀਵ ਦੀ ਕਲਿਆਣ ਦਾ ਹੇਤੂ ਦਸਿਆ।

ਸੰਸਾਰ ਦੀ ਕਲਿਆਣ ਲਈ ਇਕ ਅਜਿਹੇ ਤੀਰਥ ਦੀ ਅਵਸ਼ਕਤਾ ਸੀ ਜਿਥੇ ਕਲਜੁੱਗ ਦਾ ਬੱਲ ਨਾ ਪੈ ਸਕੇ ਕਿਉਂਕਿ ਬਾਕੀ ਦੇ ਸਾਰੇ ਤੀਰਥ ਕਲਜੁੱਗ ਦੇ ਪਾਪੀ ਬੰਦਿਆਂ ਦੇ ਇਸ਼ਨਾਨ ਕਰਨ ਨਾਲ ਕਾਲੇ ਸਿਆਹ ਹੋ ਗਏ ਸਨ ਅਤੇ ਫਲ ਦੇਣ ਤੋਂ ਅਸਮਰੱਥ ਹੋ ਗਏ ਸਨ। ਉਨ੍ਹਾਂ ਦੇ ਅਭਿਮਾਨੀ ਦੇਵਤਾ ਪ੍ਰਭੂ ਪਾਸ ਪੁਕਾਰਾਂ ਕਰਦੇ ਸਨ ਅਤੇ ਅਰਦਾਸਾਂ ਕਰਦੇ ਸਨ ਕਿ ਕੋਈ ਆਪਣਾ ਪਿਆਰਾ ਭੇਜ ਜੋ ਇਨ੍ਹਾਂ ਲੱਖਾਂ ਪਾਪੀਆਂ ਦੇ ਨਾਲ ਅਪਵਿੱਤਰ ਹੋਏ ਜਲ ਨੂੰ ਪਵਿੱਤਰ ਕਰ ਦੇਵੇ। ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਗੰਗਾ ਜਮੁਨਾ ਗੋਦਾਵਰੀ ਸਰਸੁਤੀ***
***ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***
***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥***
***ਤੀਰਥਿ ਅਠਸਠਿ ਮਜਨੁ ਨਾਈ॥***
***ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ***
***ਸਭ ਦੁਰਮਤਿ ਮੈਲੁ ਗਵਾਈ॥*** ***ਪੰਨਾ - 1262***

ਗੁਰੂ ਚੌਥੇ ਪਾਤਸ਼ਾਹ ਗੁਰੂ ਰਾਮਦਾਸਪੁਰੇ ਵਿਚ ਸੇਵਾ ਕਰਾ ਰਹੇ ਸਨ। ਇਕ ਐਸੀ ਘਟਨਾ ਵਾਪਰੀ ਕਿ ਪੱਟੀ ਦੇ ਰਾਜੇ ਦੀ ਲੜਕੀ ਜਿਸ ਨੂੰ ਮੂਰਖਤਾ ਵਸ ਹੋ ਕੇ ਉਸ ਦੇ ਪਿਤਾ ਦੁਨੀਚੰਦ ਨੇ ਅਜਿਹੇ ਪਿੰਗਲੇ ਕੋਹੜੀ ਨਾਲ ਵਿਆਹ ਦਿਤਾ ਸੀ, ਜੋ ਨਾ ਤਾਂ ਤੁਰ ਸਕਦਾ ਸੀ, ਨਾ ਆਪਣੇ ਹੱਥਾਂ ਨਾਲ ਕੁਝ ਕਰ ਸਕਦਾ ਸੀ, ਨਾ ਹੀ ਆਪਣੀ ਕੋਈ ਕ੍ਰਿਆ ਆਪ ਕਰ ਸਕਦਾ ਸੀ, ਉਸ ਨਾਲ ਵਿਆਹ ਦਿਤਾ। ਉਸ ਬੀਬੀ ਨੇ ਆਪਣੇ ਪਤੀ ਨੂੰ ਪ੍ਰਮੇਸ਼ਰ ਰੂਪ ਜਾਣ ਕੇ ਉਸ ਦੀ ਸੇਵਾ ਆਰੰਭ ਕਰ ਦਿਤੀ। ਉਹ ਆਪ ਮਿਹਨਤ ਮਜੂਰੀ ਕਰਕੇ ਜੋ ਲਿਆਇਆ ਕਰੇ, ਉਸ ਵਿਚੋਂ ਪਹਿਲਾਂ ਆਪਣੇ ਪਤੀ ਨੂੰ ਛਕਾ ਕੇ ਤ੍ਰਿਪਤ ਕਰਨਾ, ਫੇਰ ਆਪ ਮੂੰਹ ਵਿਚ ਕੁਛ ਪਾਉਣਾ। ਉਸਦੇ ਮਨ ਵਿਚ ਕੋਈ ਗਿਲਾਨੀ ਨਹੀਂ ਸੀ ਕਿ ਮੈਨੂੰ ਆਪਣੇ ਪਤੀ ਦਾ ਮਲਮੂਤਰ ਸਾਫ ਕਰਨਾ ਪੈਂਦਾ ਹੈ, ਉਸ ਦੇ ਕੋਹੜੀ ਸਰੀਰ ਉਪਰ ਮਲ੍ਹਮ ਲਾਉਣੀ ਪੈਂਦੀ ਹੈ। ਉਹ ਇਕ ਟੋਕਰੇ ਵਿਚ ਉਸ ਨੂੰ ਬਿਠਾ ਕੇ ਆਪਣੇ ਸੀਸ ਤੇ ਰੱਖ ਕੇ ਪਿੰਡ ਪਿੰਡ ਫਿਰ ਕੇ ਆਪਣਾ ਨਿਰਵਾਹ ਕਰ ਰਹੀ ਸੀ।

ਇਕ ਦਿਨ ਉਸ ਦੇ ਭਾਗ ਜਾਗੇ। ਉਹ ਬੀਬੀ ਜੰਗਲ ਵਿਚ ਇਕ ਛਪੜੀ ਦੇ ਕਿਨਾਰੇ ਟੋਕਰੀ ਰੱਖ ਕੇ ਗੁਰੂ ਕੇ ਲੰਗਰ ਵਿਚ ਗਈ, ਉਥੇ ਕਾਫੀ ਦੇਰ ਸੇਵਾ ਕੀਤੀ, ਫੇਰ ਲੰਗਰ ਦੇ ਸ੍ਰੀ ਮਾਨ (ਲਾਂਗਰੀ ਜੀ) ਤੋਂ ਆਪਣੇ ਲਈ ਅਤੇ ਆਪਣੇ ਪਤੀ ਲਈ ਪ੍ਰਸ਼ਾਦਾ ਲੈ ਲਿਆ। ਇਧਰ ਉਸਦਾ ਪਿੰਗਲਾ ਪਤੀ ਇਕ ਕੌਤਕ ਦੇਖ ਰਿਹਾ ਸੀ ਕਿ ਜਿਸ ਪਾਣੀ ਦੇ ਕੰਢੇ ਉਸਦਾ ਟੋਕਰਾ ਪਿਆ ਹੈ ਉਸ ਨੂੰ ਪੀਣ ਲਈ ਕੁਝ ਕਾਂ ਕਿਨਾਰੇ ਤੇ ਆਏ, ਉਨ੍ਹਾਂ ਨੇ ਪਾਣੀ ਪੀਤਾ ਅਤੇ ਗਰਮੀ ਤੋਂ ਬਚਣ ਲਈ ਪਾਣੀ ਵਿਚ ਇਸ਼ਨਾਨ ਕਰਨ ਲੱਗੇ। ਉਸ ਪਿੰਗਲੇ ਨੇ ਦੇਖਿਆ ਕਿ ਕਾਵਾਂ ਦਾ ਰੰਗ ਬਦਲ ਕੇ ਚਿੱਟਾ ਹੋ ਚੁਕਿਆ ਹੈ ਅਤੇ ਉਹ ਚਿੱਟੇ ਹੋ ਕੇ ਉਡ ਰਹੇ ਹਨ। ਉਸ ਦੇ ਮਨ ਵਿਚ ਆਈ ਕਿ ਮੈਂ ਵੀ ਆਪਣਾ ਪਿੰਗਲਾ ਹੱਥ ਇਸ ਸ਼ਕਤੀਸ਼ਾਲ ਜਲ ਵਿਚ ਪਾ ਕੇ ਦੇਖਾਂ, ਇਹ ਕੋਈ ਕਰਾਮਾਤੀ ਜਲ ਹੈ, ਧਰਤੀ ਉਪਰ ਰਚਿਆ ਅਕਾਲਪੁਰਖ ਦਾ ਕਰਿਸ਼ਮਾ ਹੈ। ਉਹ ਟੋਕਰੇ ਵਿਚੋਂ ਹੌਲੀ-ਹੌਲੀ ਬਾਹਰ ਨਿਕਲਿਆ ਅਤੇ ਰਿੜ੍ਹ ਕੇ ਪਾਣੀ ਦੇ ਕਿਨਾਰੇ ਪਹੁੰਚ ਗਿਆ। ਜਦੋਂ ਉਸ ਨੇ ਹੱਥ ਪਾਣੀ ਵਿਚ ਪਾਇਆ ਤਾਂ ਹੈਰਾਨ ਹੋ ਗਿਆ ਕਿ ਉਸ ਦੇ ਹੱਥ ਦਾ ਪਿੰਗਲਾਪਨ ਤੇ ਕੋਹੜਪਨ ਠੀਕ ਹੋ ਕੇ ਮਜ਼ਬੂਤ ਸਿੱਧਾ ਤੇ ਗੋਰਾ ਚਿੱਟਾ ਹੋ ਗਿਆ। ਉਸਦੀ ਖੁਸ਼ੀ ਦੀ ਹੱਦ ਨਾ ਰਹੀ, ਉਸ ਨੇ ਸਮਝ ਲਿਆ ਕਿ ਰਜਨੀ ਜੋ ਮੇਰੀ ਪਤਨੀ ਹੈ ਉਸ ਦੇ ਤਪ ਕਰਕੇ ਮੈਂ ਇਸ ਥਾਂ ਪਹੁੰਚਾਇਆ ਗਿਆ ਹਾਂ। ਹੁਣ ਮੇਰੇ ਕੁਸ਼ਟ ਦੂਰ ਹੋਣ ਦਾ ਸਮਾਂ ਆ ਗਿਆ। ਉਸ ਨੇ ਇਸ਼ਨਾਨ ਕੀਤਾ, ਇਹ ਮਹਾਨ ਪਵਿੱਤਰ ਜਲ ਸਰੀਰ ਨਾਲ ਲਗਦੇ ਹੀ ਉਸ ਦੇ ਸਾਰੇ ਅੰਗ ਨਰੋਏ ਹੋ ਗਏ, ਕੋਈ ਨਿਸ਼ਾਨ ਕੋੜ੍ਹ ਦਾ ਨਾ ਰਿਹਾ ਅਤੇ 18-19 ਸਾਲ ਦਾ ਭਰਪੂਰ ਜਵਾਨ ਗਭਰੂ ਬਣ ਗਿਆ। ਉਸ ਨੇ ਟੋਕਰੇ ਨੂੰ ਠੇਡਾ ਮਾਰ ਕੇ ਸੁੱਟ ਦਿਤਾ ਅਤੇ ਜਦੋਂ ਰਜਨੀ ਦੋਹਾਂ ਲਈ ਪ੍ਰਸ਼ਾਦਾ ਲੈ ਕੇ ਆਈ ਤਾਂ ਉਸਦਾ ਮਨ ਉਸ ਨੌਜਵਾਨ ਨੂੰ ਦੇਖ ਕੇ ਬਹੁਤ ਵੱਡੇ ਸ਼ੰਕੇ ਵਿਚ ਪੈ ਗਿਆ। ਉਸ ਨੇ ਸਮਝਿਆ ਕਿ ਇਸ ਨੌਜਵਾਨ ਨੇ ਮੇਰੇ ਪਤੀ ਨੂੰ ਮਾਰ ਕੇ ਕਿਤੇ ਸੁੱਟ ਦਿਤਾ ਹੈ ਅਤੇ ਮੇਰੀ ਉਡੀਕ ਕਰ ਰਿਹਾ ਹੈ। ਉਹ ਦੂਰੋਂ ਹੀ ਬਹੁਤ ਕ੍ਰੋਧਿਤ ਹੋ ਗਈ। ਇਧਰ ਇਹ ਪਿੰਗਲਾ ਬਹੁਤ ਹੀ ਖੁਸ਼ੀ ਵਿਚ ਆ ਕੇ ਹੱਸ ਰਿਹਾ ਹੈ। ਰਜਨੀ ਨੇ ਕਿਹਾ ਕਿ ਤੂੰ ਕੌਣ ਹੈਂ? ਇਸ ਨੇ ਜੋ ਵਿਰਤਾਂਤ ਇਸ ਨਾਲ ਵਰਤਿਆ ਸੀ ਉਹ ਦਸ ਦਿਤਾ। ਰਜਨੀ ਬਹੁਤ ਨਰਾਜ਼ ਹੋ ਗਈ, ਕਈ ਕਿਸਮ ਦੇ ਬੋਲ ਇਸ ਨੂੰ ਬੋਲ ਰਹੀ ਸੀ ਪਰ ਇਹ ਸ਼ਾਂਤ ਚਿੱਤ ਸਾਰੀਆਂ ਗੱਲਾਂ ਸੁਣ ਕੇ ਇਸ ਨੂੰ ਭਰੋਸਾ ਦੁਆ ਰਿਹਾ ਸੀ ਕਿ ਇਸ ਪਾਣੀ ਵਿਚ ਕਾਵਾਂ ਦਾ ਰੰਗ ਬਦਲਦੇ ਦੇਖਿਆ ਤਾਂ ਮੈਂ ਵੀ ਇਸ ਵਿਚ ਇਸ਼ਨਾਨ ਕਰ ਲਿਆ। ਇਸ ਜਲ ਵਿਚ ਜੋ ਤਾਸੀਰ ਹੈ ਉਹ ਪ੍ਰਤੱਖ ਹੈ, ਮੇਰੇ ਸਾਰੇ ਸਰੀਰ ਦਾ ਕੋਹੜ ਜਾਂਦਾ ਰਿਹਾ ਅਤੇ ਅਖੀਰ ਇਹ ਝਗੜਾ ਗੁਰੂ ਮਹਾਰਾਜ ਤਕ ਪਹੁੰਚਿਆ। ਆਪ ਮੌਕੇ ਤੇ ਆਏ ਅਤੇ ਨਿਰਣਾ ਦਿਤਾ ਕਿ ਬੀਬਾ! ਤੇਰੀ ਬਦੌਲਤ, ਤੇਰੇ ਤਪ ਕਰਕੇ ਹਜ਼ਾਰਾਂ ਬੰਦਿਆਂ ਦੇ ਉਧਾਰ ਕਰਨ ਵਾਲਾ ਤੀਰਥ, ਜਿਸ ਨੂੰ ਲੋਕ ਅੰਮ੍ਰਿਤਸਰ ਦਾ ਸਰੋਵਰ ਕਹਿ ਕੇ ਪੁਕਾਰਿਆ ਕਰਨਗੇ, ਉਹ ਅੱਜ ਪ੍ਰਗਟ ਹੋ ਗਿਆ। ਸਭ ਸੰਗਤਾਂ ਹੈਰਾਨ ਸਨ, ਸਭ ਦੇ ਮਨਾਂ ਵਿਚ ਮਹਾਨ ਖੁਸ਼ੀ ਸੀ ਕਿ ਉਹ ਤੀਰਥ, ਜਿਸ ਬਾਰੇ ਫੁਰਮਾਇਆ ਗਿਆ ਹੈ ਕਿ -

***ਰਾਮਦਾਸ ਸਰੋਵਰਿ ਨਾਤੇ॥***
***ਸਭਿ ਉਤਰੇ ਪਾਪ ਕਮਾਤੇ॥*** ***ਪੰਨਾ - 625***

ਅੱਜ ਸੰਸਾਰ ਦੀ ਕਲਿਆਣ ਲਈ ਪ੍ਰਗਟ ਹੋ ਗਿਆ ਹੈ ਜਿਸ ਨੂੰ ਕਲਜੁੱਗ ਦਾ ਕੋਈ ਵੀ ਲੇਪ ਨਹੀਂ ਲਗਣਾ ਕਿਉਂਕਿ ਇਥੇ ਦੇ ਕੀਰਤਨ ਦੀਆਂ ਧੁਨੀਆਂ ਇਸ ਦੀ ਪਵਿੱਤਰਤਾ ਨੂੰ ਪੂਰੀ ਤਰ੍ਹਾਂ ਨਾਲ ਬਰਕਰਾਰ ਰੱਖ ਰਹੀਆਂ ਹਨ। ਸੋ ਇਹ ਦਿਨ ਵੀ ਵਿਸਾਖੀ ਦਾ ਸੀ।

ਇਸੇ ਵਿਸਾਖੀ ਵਾਲੇ ਦਿਨ ਹੀ ਗੁਰੂ ਹਰਿਕ੍ਰਿਸ਼ਨ ਮਹਾਰਾਜ ਜੀ ਨੇ ਦਿੱਲੀ ਵਿਖੇ 'ਬਾਬੇ ਬਕਾਲੇ' ਕਹਿ ਕੇ ਗੁਰੂ ਤੇਗ ਬਹਾਦਰ ਸਾਹਿਬ ਪਾਸ ਜਾਣ ਦੀ ਸੰਗਤਾਂ ਨੂੰ ਸੇਧ ਦਿਤੀ। ਇਸ ਕਰਕੇ ਇਹ ਵਿਸਾਖੀ ਵਾਲਾ ਦਿਨ ਬਹੁਤ ਹੀ ਮਹੱਤਵਪੂਰਨਤਾ ਬਖਸ਼ ਰਿਹਾ ਹੈ। ਇਸ ਵਿਸਾਖੀ ਵਾਲੇ ਦਿਨ ਨੂੰ ਜੇਕਰ ਇਨਸਾਨੀ ਜਾਗ੍ਰਿਤ ਦਾ ਪ੍ਰਤੀਕ ਆਖਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੈ। ਐਉਂ ਪ੍ਰਤੀਤ ਦਿੰਦਾ ਹੈ ਕਿ ਵਿਸਾਖੀ ਇਨਸਾਨੀ ਜਾਗ੍ਰਿਤ ਦਾ ਪ੍ਰਤੀਕ ਹੈ, ਇਸੇ ਵਿਸਾਖੀ ਵਾਲੇ ਦਿਨ ਸੰਸਾਰ ਵਿਚ ਇਕ ਮਹਾਨ ਸ਼ਕਤੀਸ਼ਾਲ ਕੌਤਕ ਵਰਤਿਆ।

ਗੁਰੂ ਦਸ਼ਮੇਸ਼ ਪਿਤਾ ਜੀ ਨੇ ਸੰਗਤਾਂ ਪਾਸ ਹੁਕਮਨਾਮੇ ਭੇਜ ਕੇ ਇਕ ਬਹੁਤ ਵੱਡਾ ਇਤਿਹਾਸਕ ਇਕੱਠ ਅਨੰਦਪੁਰ ਸਾਹਿਬ ਬੁਲਾਇਆ। ਚੇਤਰ ਮਹੀਨੇ ਦੇ ਆਖਰੀ ਦਿਨ ਆਪ ਨੇ ਇਸ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦੇ ਹੋਏ ਫੁਰਮਾਨ ਕੀਤਾ ਕਿ ਗੁਰੂ ਨਾਨਕ ਪਾਤਸ਼ਾਹ ਨੇ ਸੰਸਾਰ ਨੂੰ ਸੋਧਣ ਲਈ ਪਹਿਲਾ ਕਦਮ ਵਿਸਾਖੀ ਵਾਲੇ ਦਿਨ ਸੰਸਾਰ ਉਧਾਰਨ ਲਈ ਪੁੱਟਿਆ ਸੀ, ਇਸੇ ਦਿਨ ਗੋਇੰਦਵਾਲ ਸਾਹਿਬ ਦੀ ਬਾਉਲੀ ਦਾ ਕੜ ਟੁਟਿਆ ਸੀ, ਇਸੇ ਦਿਨ ਹੀ ਗੁਰੂ ਹਰਿਕ੍ਰਿਸ਼ਨ ਪਾਤਸ਼ਾਹ ਜੀ ਨੇ ਸੰਗਤਾਂ ਨੂੰ ਗੁਰੂ ਨੌਵੇਂ ਪਾਤਸ਼ਾਹ ਜੀ ਦੇ ਲੜ ਲਗਣ ਲਈ ਫੁਰਮਾਨ ਕੀਤਾ ਸੀ। ਅੱਜ ਵਿਸਾਖੀ ਤੋਂ ਇਕ ਦਿਨ ਪਹਿਲਾਂ ਦਾ ਦਿਨ ਹੈ ਅਤੇ ਵਿਸਾਖੀ ਵਾਲੇ ਦਿਨ ਇਕ ਮਹਾਨ ਪੁਰਸ਼ ਦੀ ਸਿਰਜਨਾ ਕਰਨੀ ਹੈ। ਪਹਿਲਿਆਂ ਸਮਿਆਂ ਦੀ ਜਦੋਂ ਵਿਚਾਰ ਕੀਤੀ ਜਾਂਦੀ ਹੈ ਅਤੇ ਜਦੋਂ ਭਾਰਤ ਵਰਸ਼ ਉਪਰ ਸੰਕਟ ਆਏ, ਉਸ ਵੇਲੇ ਇਸ ਦੇ ਰਿਸ਼ੀਆਂ ਮੁਨੀਆਂ ਨੇ ਮਹਾਨ ਸ਼ਕਤੀ ਪ੍ਰਾਪਤ ਕਰਨ ਲਈ ਯੱਗ ਆਰੰਭ ਕਰਕੇ ਅਹੂਤੀਆਂ ਪਾਉਣੀਆਂ ਸ਼ੁਰੂ ਕੀਤੀਆਂ। ਅਜਿਹਾ ਲਿਖਿਆ ਹੋਇਆ ਹੈ ਕਿ ਹਵਨ ਕੁੰਡਾਂ ਵਿਚੋਂ ਸ਼ਕਤੀਸ਼ਾਲੀ ਵਜੂਦ ਪ੍ਰਗਟ ਹੋਏ।

ਸਾਧਸੰਗਤ ਜੀ! ਪੜ੍ਹਨ ਨਾਲ ਇਹ ਗੱਲਾਂ ਕੁਝ ਅਜੀਬ ਹੀ ਲਗਣਗੀਆਂ ਪਰ ਜਦੋਂ ਅਸੀਂ ਇਤਿਹਾਸ ਅਤੇ ਮਿਥਿਹਾਸ ਦੀ ਖੋਜ ਕਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਭਾਰਤ ਵਰਸ਼ ਦੇ ਰਿਸ਼ੀ ਮੁਨੀ ਅਜਿਹੀਆਂ ਸ਼ਕਤੀਆਂ ਪ੍ਰਗਟ ਕਰ ਹੀ ਲਿਆ ਕਰਦੇ ਸਨ ਜਿਵੇਂ ਕਿ ਕਹਾਵਤ ਹੈ ਕਿ ਮਹਾਰਾਜਾ ਹਰਸ਼ ਵਰਧਨ ਪਿਛੋਂ ਭਾਰਤ ਵਰਸ਼ ਦੀ ਰਾਜਸੀ ਸ਼ਕਤੀ ਖੇਰੂੰ-ਖੇਰੂੰ ਹੋ ਗਈ। ਭਾਰਤ ਵਰਸ਼ ਉਪਰ ਵਿਦੇਸ਼ੀਆਂ ਦੇ ਹੱਲੇ ਸ਼ੁਰੂ ਹੋ ਗਏ ਅਤੇ ਇਸ ਦੀ ਸ਼ਾਨ ਮਿੱਟੀ ਵਿਚ ਮਿਲਣ ਲੱਗੀ। ਉਸ ਵੇਲੇ ਇਕ ਵੱਡਾ ਹਵਨ ਕੁੰਡ ਤਿਆਰ ਕੀਤਾ ਗਿਆ ਜਿਥੇ ਲੰਮੀ ਸਾਧਨਾ ਪਿਛੋਂ ਹਵਨ ਕੁੰਡ ਵਿਚੋਂ ਪੰਜ ਪੁਰਸ਼ ਪ੍ਰਗਟ ਹੋਏ ਜਿਨ੍ਹਾਂ ਨੂੰ ਅਗਨੀ ਕੁਲ ਰਾਜਪੂਤ ਦੇ ਮੋਢੀ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਨਾਲ ਦਸਿਆ ਜਾਂਦਾ ਹੈ ਕਿ ਮਹਾਨ ਦੇਸ਼ ਦਾ ਰਾਜਾ ਜਿਸਦਾ ਨਾਮ ਨੰਦ ਸੀ, ਬਹੁਤ ਜ਼ਾਲਮ ਸੀ, ਉਸ ਪਾਸ ਬਹੁਤ ਵੱਡੀ ਫੌਜ ਅਤੇ ਵਸੀਲੇ ਸਨ, ਉਸ ਦੇ ਜ਼ੁਲਮਾਂ ਤੋਂ ਤੰਗ ਹੋਏ ਰਿਸ਼ੀਆਂ ਮੁਨੀਆਂ ਅਤੇ ਪੰਡਤਾਂ ਨੇ ਪਹਾੜ ਵਿਚ ਬੈਠ ਕੇ ਇਕ ਯੱਗ ਕੀਤਾ। ਐਸਾ ਦਸਿਆ ਜਾਂਦਾ ਹੈ ਕਿ

3000 ਦੇ ਕਰੀਬ ਬ੍ਰਾਹਮਣ ਰਿਸ਼ੀ-ਮੁਨੀ, ਸਾਧੂ ਉਥੇ ਯੱਗ ਕਰਨ ਲਈ ਸ਼ਾਮਲ ਸਨ। ਰਾਜੇ ਨੰਦ ਨੂੰ ਜਦੋਂ ਪਤਾ ਲੱਗਿਆ ਤਾਂ ਇਸ ਨੇ ਹਮਲਾ ਕਰਕੇ ਬਹੁਤ ਸਾਰੇ ਬ੍ਰਾਹਮਣ ਤੇ ਸਾਧੂ ਮਾਰ ਦਿਤੇ ਅਤੇ ਉਨ੍ਹਾਂ ਦਾ ਯੱਗ ਭੰਗ ਕਰ ਦਿਤਾ ਅਤੇ ਚਾਣਕੀਆ ਬ੍ਰਾਹਮਣ ਨੂੰ ਘੋੜੇ ਪਿਛੇ ਬੰਨ੍ਹ ਕੇ ਘੜੀਸਿਆ ਗਿਆ।

ਇਵੇਂ ਜਿਵੇਂ ਮਾਧੋਦਾਸ ਜੀ ਦੇ ਬਾਰੇ ਮਸ਼ਹੂਰ ਹੈ ਜੋ ਪਿਛੋਂ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ ਪ੍ਰਸਿੱਧ ਹੋਏ ਕਿ ਉਨ੍ਹਾਂ ਨੇ ਸਖਤ ਘਾਲਣਾ ਕਰਕੇ ਕੁਝ ਬੀਰ ਵਸ ਵਿਚ ਕਰ ਲਏ ਸਨ ਅਤੇ ਕੁਝ ਕਾਲੀਆਂ ਸ਼ਕਤੀਆਂ ਭੀ ਵਸ ਵਿਚ ਕੀਤੀਆਂ ਹੋਈਆਂ ਸਨ।

ਇਤਿਹਾਸ ਵਿਚ ਐਸਾ ਆਉਂਦਾ ਹੈ ਕਿ ਜਦੋਂ ਗੁਰੂ ਮਹਾਰਾਜ ਜੀ ਦਾਦੂ ਦੇ ਦੇਹੁਰੇ ਗਏ, ਉਥੇ ਦੇ ਪ੍ਰਮੁੱਖ ਮਹਾਂਪੁਰਸ਼ਾਂ ਨੇ ਗੁਰੂ ਮਹਾਰਾਜ ਨੂੰ ਪੁਛਿਆ ਕਿ ਆਪ ਕਿਥੇ ਜਾਣਾ ਚਾਹੁੰਦੇ ਹੋ ਅਤੇ ਨਾਲ ਦੀ ਨਾਲ ਉਸ ਨੇ ਸੰਕੇਤ ਦਿਤਾ ਕਿ ਤੁਸੀਂ ਨੰਦੇੜ ਦੇ ਨੇੜੇ ਇਕ ਮਾਧੋਦਾਸ ਨਾਮ ਦੇ ਸਾਧੂ ਪਾਸ ਭਾਵੇਂ ਨਾ ਜਾਇਓ ਕਿਉਂਕਿ ਉਹ ਪਹਿਲਾਂ ਸਾਧੂਆਂ ਦੀ ਸੇਵਾ ਕਰਦਾ ਹੈ, ਪਿਛੋਂ ਉਹ ਉਨ੍ਹਾਂ ਦਾ ਨਿਰਾਦਰ ਕਰਨ ਲਈ ਪਲੰਘ, ਜਿਸ ਉਪਰ ਸਾਧੂ ਬੈਠਾ ਹੁੰਦਾ ਹੈ, ਉਲਟਵਾ ਦਿੰਦਾ ਹੈ ਅਤੇ ਉਹ ਸਾਧੂ ਪਲੰਘ ਹੇਠੋਂ ਨਿਕਲ ਨਹੀਂ ਸਕਦਾ ਤਾਂ ਉਹ ਕਈ ਤਰ੍ਹਾਂ ਦੇ ਮਿਹਣੇ ਤਾਹਨੇ ਸਾਧੂਆਂ ਨੂੰ ਦਿੰਦਾ ਹੈ। ਮੇਰੇ ਨਾਲ ਵੀ ਇਸੇ ਤਰ੍ਹਾਂ ਹੋਈ ਸੀ। ਪਹਿਲਾਂ ਉਸ ਨੇ ਮੇਰੀ ਸੇਵਾ ਕੀਤੀ, ਫੇਰ ਉਸ ਨੇ ਪਲੰਘ ਉਲਟਵਾ ਦਿਤਾ। ਕਹਿਣ ਲੱਗਿਆ ਤੁਸੀਂ ਕਾਹਦੇ ਸੰਤ ਹੋ, ਤੁਸੀਂ ਤਾਂ ਇਕ ਪਲੰਘ ਹੇਠੋਂ ਨਹੀਂ ਨਿਕਲ ਸਕਦੇ, ਤੁਸੀਂ ਆਪਣੇ ਮੰਨਣ ਵਾਲਿਆਂ ਦੀ ਕੀ ਰਖਸ਼ਾ ਕਰੋਂਗੇ। ਗੁਰੂ ਮਹਾਰਾਜ ਨੇ ਕਿਹਾ ਕਿ ਅਸੀਂ ਤਾਂ ਉਸ ਨੂੰ ਜ਼ਰੂਰ ਮਿਲਾਂਗੇ। ਆਪ ਉਸ ਥਾਂ ਉਪਰ ਪੁੱਜੇ, ਬੰਦਾ ਬਹਾਦਰ ਉਸ ਵੇਲੇ ਆਪਣੇ ਆਸ਼ਰਮ ਵਿਚ ਨਹੀਂ ਸੀ। ਗੁਰੂ ਮਹਾਰਾਜ ਉਸ ਦੇ ਪਲੰਘ ਉਪਰ ਬਿਰਾਜਮਾਨ ਹੋ ਗਏ। ਜਦੋਂ ਉਸ ਦੇ ਚੇਲੇ ਨੇ ਜਾ ਕੇ ਬਾਹਰ ਮਾਧੋਦਾਸ ਪਾਸ ਗਲ ਕੀਤੀ ਕਿ ਕੋਈ ਬਹੁਤ ਹੀ ਸ਼ਕਤੀਸ਼ਾਲ ਪੁਰਸ਼ ਜੋ ਦੇਖਣ ਨੂੰ ਬਾਦਸ਼ਾਹਾਂ ਵਰਗਾ ਹੈ ਪਰ ਕੋਈ ਪੂਰੇ ਪ੍ਰਤਾਪ ਵਾਲਾ ਰਾਜਾ ਯੋਗੀ ਲਗਦਾ ਹੈ, ਸਾਡੇ ਮਨ੍ਹਾਂ ਕਰਨ ਤੇ ਵੀ ਆਪ ਦੇ ਪਲੰਘ ਤੇ ਬਿਰਾਜਮਾਨ ਹੋ ਗਿਆ ਹੈ। ਉਸ ਵੇਲੇ ਮਾਧੋਦਾਸ ਨੇ ਆਪਣੀਆਂ ਵਸ ਕੀਤੀਆਂ ਸ਼ਕਤੀਆਂ ਨੂੰ ਹੁਕਮ ਦਿਤਾ ਕਿ ਪਲੰਘ ਉਲਟਾ ਦਿਓ। ਜਦੋਂ ਪਲੰਘ ਹਿੱਲਿਆ ਤਾਂ ਗੁਰੂ ਮਹਾਰਾਜ ਜੀ ਆਪ ਉਠ ਕੇ ਕੁਰਸੀ ਉਪਰ ਬੈਠ ਗਏ ਅਤੇ ਆਪਣੇ ਭੱਥੇ ਵਿਚੋਂ ਇਕ ਤੀਰ ਕੱਢ ਕੇ ਉਸ ਪਲੰਘ ਤੇ ਰੱਖ ਦਿਤਾ। ਵਸ ਕੀਤੇ ਪੀਰਾਂ ਨੇ ਸਾਰਾ ਹੀ ਜ਼ੋਰ ਲਾਇਆ ਪਰ ਪਲੰਘ ਹਿੱਲ ਨਾ ਸਕਿਆ। ਜਦੋਂ ਇਸਦੀ ਖਬਰ ਮਾਧੋਦਾਸ ਨੂੰ ਮਿਲੀ ਤਾਂ ਮਾਧੋਦਾਸ ਨੇ ਹੁਕਮ ਦਿਤਾ ਕਿ ਪਲੰਘ ਨੂੰ ਜ਼ਮੀਨ ਵਿਚ ਧੁਸਾ ਦਿਤਾ ਜਾਵੇ। ਮਹਾਰਾਜ ਜੀ ਨੇ ਆਪਣਾ ਪਵਿੱਤਰ ਤੀਰ ਉਸ ਪਲੰਘ ਦੇ ਪਾਵੇ ਨਾਲ ਖੜ੍ਹਾ ਕਰ ਦਿਤਾ, ਉਹ ਪਲੰਘ ਬਿਲਕੁਲ ਵੀ ਨਾ ਹਿੱਲਿਆ। ਉਸ ਪਿਛੋਂ ਮਾਧੋਦਾਸ ਨੇ ਤ੍ਰਾਟਕ ਦਾ ਸਹਾਰਾ ਲਿਆ, ਜਦੋਂ ਤ੍ਰਾਟਕ ਨਾਲ ਵੀ ਕੁਝ ਨਾ ਬਣਿਆ ਤਾਂ ਉਹ ਸ਼ਕਤੀ ਤੋਂ ਖਾਲੀ ਹੋ ਕੇ ਜ਼ਮੀਨ ਉਪਰ ਗਿਰ ਪਿਆ ਅਤੇ ਤੜਫਣ ਲਗ ਗਿਆ। ਅੰਤ ਉਸ ਨੂੰ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਕੇ ਅਤੇ ਗੁਰੂ ਮਹਾਰਾਜ ਦੇ ਬਚਨ ਸੁਣ ਕੇ ਸ਼ਕਤੀ ਪ੍ਰਾਪਤ ਹੋਈ। ਮਾਧੋਦਾਸ ਐਨਾ ਪ੍ਰਭਾਵਿਤ ਹੋ ਗਿਆ ਕਿ ਉਸਨੇ ਆਪਣੇ ਆਪ ਨੂੰ

ਗੁਰੂ ਮਹਾਰਾਜ ਦਾ ਗੁਲਾਮ ਬਣਾ ਕੇ ਅੰਮ੍ਰਿਤ ਦੀ ਯਾਚਨਾ ਕੀਤੀ ਅਤੇ ਆਪਣਾ ਸਰੀਰ ਸੇਵਾ ਕਰਨ ਲਈ ਭੇਟ ਕੀਤਾ।

ਇਸੇ ਤਰ੍ਹਾਂ ਨਾਲ ਤਾਂਤਰਿਕ ਲੋਕ ਕਾਲੀਆਂ ਸ਼ਕਤੀਆਂ ਵਸ ਵਿਚ ਕਰ ਲੈਂਦੇ ਹਨ, ਜੰਤਰ ਮੰਤਰ ਕਰਕੇ ਅੱਜ ਵੀ ਭਲੇ ਪੁਰਸ਼ਾਂ ਨੂੰ ਪ੍ਰੇਸ਼ਾਨ ਕਰਦੇ ਹਨ, ਭੂਤਾਂ ਪ੍ਰੇਤਾਂ ਤੋਂ ਨੁਕਸਾਨ ਕਰਾਉਂਦੇ ਹਨ। ਇਹ ਸਨ ਉਸ ਸਮੇਂ ਦੇ ਸ਼ਕਤੀ ਪ੍ਰਾਪਤ ਕਰਨ ਦੇ ਕੁਝ ਵਸੀਲੇ।

ਗੁਰੂ ਮਹਾਰਾਜ ਨੇ ਉਸ ਇਕੱਠ ਨੂੰ ਸੰਬੋਧਨ ਕਰਦੇ ਹੋਏ ਧਾਰਮਕ, ਰਾਜਸੀ ਅਤੇ ਜਨਤਾ ਦੇ ਮਨ ਵਿਚ ਪਏ ਹੋਏ ਹਨ੍ਹੇਰੇ ਦੀ ਪੂਰੀ ਤਰ੍ਹਾਂ ਵਿਆਖਿਆ ਕਰਦੇ ਅਚਾਨਕ ਫੁਰਮਾਇਆ ਕਿ ਅਸੀਂ ਸੁਤੰਤਰਤਾ ਦੇਵੀ ਦੀ ਭੇਟ ਦੇਣ ਲਈ ਇਕ ਸੀਸ ਦੀ ਮੰਗ ਕਰਦੇ ਹਾਂ। ਦੀਵਾਨ ਵਿਚੋਂ ਕੋਈ ਗੁਰੂ ਪਿਆਰਾ ਨਿਤਰੋ ਜਿਸ ਨੇ ਦੇਹ ਅਧਿਆਸ ਨੂੰ ਪੂਰੀ ਤਰ੍ਹਾਂ ਤੋੜ ਲਿਆ ਹੋਵੇ, ਜਿਸ ਨੇ ਆਪਣੇ ਆਪ ਦੀ ਪੂਰੀ ਤਰ੍ਹਾਂ ਨਾਲ ਪਛਾਣ ਕਰਕੇ ਅੰਮ੍ਰਿਤ ਦ੍ਰਿਸ਼ਟੀ ਪ੍ਰਾਪਤ ਕਰ ਲਈ ਹੋਵੇ। ਉਸ ਵੇਲੇ ਇਹ ਅਚਾਨਕ ਮੰਗ ਸੁਣ ਕੇ ਕਈ ਕਿਸਮ ਦੇ ਖਿਆਲ ਸੰਗਤ ਵਿਚ ਉਠੇ ਪਰ ਗੁਰੂ ਮਹਾਰਾਜ ਜੀ ਦਾ ਮਹਾਨ ਪਿਆਰਾ ਗਿਆਨਵਾਨ ਲਾਹੌਰ ਸ਼ਹਿਰ ਦੇ ਗੁਰਸਿੱਖ ਭਾਈ ਦਇਆ ਰਾਮ ਜੀ ਨੇ ਉਠ ਕੇ ਪੂਰੇ ਉਤਸ਼ਾਹ ਨਾਲ ਚੜ੍ਹਦੀ ਕਲਾ ਵਿਚ ਰਹਿ ਕੇ ਆਪਣੇ ਆਪ ਨੂੰ ਭੇਟ ਕੀਤਾ ਅਤੇ ਨਾਲ ਹੀ ਫੁਰਮਾਇਆ ਕਿ ਸਤਿਗੁਰੋ! ਮੇਰੇ ਵਿਚ ਕੁਝ ਵੀ ਨਹੀਂ ਜਿਸ ਕਰਕੇ ਮੈਂ ਇਹ ਕਹਿ ਸਕਾਂ ਕਿ ਮੈਂ ਆਪਣਾ ਸੀਸ ਆਪ ਨੂੰ ਭੇਟ ਕਰਦਾ ਹਾਂ। ਆਪ ਦੀ ਕ੍ਰਿਪਾ ਨਾਲ ਇਸ ਵਜੂਦ ਵਿਚੋਂ 'ਮੈਂ' ਦਾ ਅਭਾਵ ਹੋ ਚੁਕਿਆ ਹੈ। ਜੋ ਕੁਝ ਹੈ ਸੋ ਤੇਰਾ ਹੈ, ਤੇਰੇ ਚਰਨਾਂ ਵਿਚ ਭੇਟ ਕਰਕੇ ਮੈਂ ਕਿਵੇਂ ਕਹਾਂ ਕਿ ਮੈਂ ਆਪਣਾ ਸੀਸ ਭੇਟ ਕਰਦਾ ਹਾਂ। ਗੁਰਸਿੱਖੀ ਵਿਚ ਬਹੁਤ ਵੱਡੀ ਜੋ ਪ੍ਰਾਪਤੀ ਹੁੰਦੀ ਹੈ ਜਿਸਦਾ ਕੋਈ ਵੀ ਮੁੱਲ ਨਹੀਂ ਪਾ ਸਕਦਾ, ਨਾ ਕੋਈ ਪਾ ਸਕਿਆ ਹੈ, ਉਹ ਹੈ ਪ੍ਰਮੇਸ਼ਰ ਦਾ ਨਾਮ ਜਿਸ ਦੇ ਬਾਰੇ ਫੁਰਮਾਨ ਹੈ –

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ ਪੰਨਾ – 81***

ਪਰ ਉਸ ਦੇ ਬਦਲੇ ਪੂਰਨ ਰੂਪ ਵਿਚ ਆਪਣੀ ਹੋਂਦ ਗੁਰੂ ਨੂੰ ਅਰਪਣੀ ਪੈਂਦੀ ਹੈ, ਆਪਾ ਭਾਵ ਪੂਰਨ ਰੂਪ ਵਿਚ ਅਣਹੋਂਦ ਵਿਚ ਬਦਲਣਾ ਪੈਂਦਾ ਹੈ। ਆਦਮੀ ਦੀ ਹੋਂਦ ਹੀ ਬਹੁਤ ਵੱਡੀ ਰੁਕਾਵਟ ਹੈ ਜੋ ਪ੍ਰਮੇਸ਼ਰ ਨੂੰ ਮਿਲਣ ਨਹੀਂ ਦਿੰਦੀ, ਇਸ ਰੁਕਾਵਟ ਦਾ ਨਾਮ ਹਉਮੈ ਕਿਹਾ ਗਿਆ, ਇਹ ਹਉਮੈ ਕਿਸੇ ਕਿਸਮ ਦੇ ਅਭਿਮਾਨ ਦਾ ਨਾਮ ਨਹੀਂ ਹੁੰਦੀ, ਇਹ ਤਾਂ ਇਕ ਭਾਵਨਾ ਹੁੰਦੀ ਹੈ ਕਿ ਇਸ ਸੰਸਾਰ ਵਿਚ 'ਮੈਂ' ਹਾਂ, 'ਮੈਂ' ਦੇ ਨਾਲ ਲਗਦਾ 'ਮੇਰਾ' ਆਪਣੇ ਆਪ ਉਤਪੰਨ ਹੋ ਜਾਂਦਾ ਹੈ, ਇਹ 'ਮੈਂ' ਤੇ 'ਮੇਰਾ' ਰਲ ਕੇ ਹਉਮੈ ਕਹਾਉਂਦੇ ਹਨ। ਇਹ ਇਕ ਬਹੁਤ ਵੱਡੀ ਦੀਵਾਰ ਹੈ ਜੋ ਇਨਸਾਨ ਦੀ ਸੋਝੀ ਨੂੰ ਵਿਕਲੋਤਰੇਪਨ ਵਿਚ ਕੈਦ ਕਰ ਦਿੰਦੀ ਹੈ, ਇਹ ਭਾਵਨਾ ਐਨੀ ਪੱਕ ਜਾਂਦੀ ਹੈ ਕਿ ਜਨਮਾਂ ਜਨਮਾਂਤਰਾਂ ਦੇ ਖਰਬਾਂ ਚੱਕਰਾਂ ਤੋਂ ਪਿਛੋਂ ਵੀ ਇਹ 'ਮੈਂ' ਦਾ ਅਧਿਆਸ ਕਿਸੇ ਤਰ੍ਹਾਂ ਵੀ ਨਹੀਂ ਟੁੱਟਦਾ ਕਿਉਂਕਿ ਜਿਸ ਤਰ੍ਹਾਂ ਦੇ ਨਾਲ ਹਨ੍ਹੇਰੇ ਵਿਚ ਰੱਸੀ ਤੋਂ ਸੱਪ ਦਾ ਅਧਿਆਸ ਪਰਪੱਕ ਹੋ ਗਿਆ, ਜਦੋਂ ਤਕ ਪ੍ਰਕਾਸ਼ ਨਹੀਂ ਹੁੰਦਾ ਅਤੇ ਆਪਣੀਆਂ ਅੱਖਾਂ ਨਾਲ ਦੇਖ ਕੇ ਨਿਰਣਾ ਨਹੀਂ ਕਰ ਲੈਂਦਾ

ਕਿ ਇਹ ਰੱਸੀ ਹੈ, ਉਨਾਂ ਚਿਰ ਉਸਦੀ ਮਨੌਤ ਇਹ ਹੀ ਹੁੰਦੀ ਹੈ ਕਿ ਇਹ ਸੱਪ ਹੀ ਹੈ, ਮੈਂ ਨਹੀਂ ਮੰਨਦਾ ਕਿ ਇਹ ਰੱਸੀ ਹੈ, ਇਹ ਕਿਸੇ ਤਰ੍ਹਾਂ ਨਹੀਂ ਟੁੱਟ ਸਕਦੀ। ਅਗਿਆਨ ਨੂੰ ਘੁੱਪ ਹਨ੍ਹੇਰ ਆਖਿਆ ਗਿਆ ਹੈ, ਜਿਸ ਵਿਚ ਪ੍ਰਤੱਖ ਰੂਪ ਵਿਚ ਚੀਜ਼ਾਂ ਵਸਤਾਂ ਆਪਣੇ ਅਸਲੀ ਰੂਪ ਵਿਚ ਨਜ਼ਰ ਨਹੀਂ ਆਇਆ ਕਰਦੀਆਂ। ਅਨੁਮਾਨ ਹੀ ਹੋਇਆ ਕਰਦੇ ਹਨ, ਕੋਈ ਨਿਰਣੇਪੂਰਵਕ ਮਨੌਤ ਮਨ ਵਿਚ ਨਹੀਂ ਮੰਨੀ ਜਾਂਦੀ, ਜਦੋਂ ਤਕ ਕਿ ਮੰਨਣ ਵਾਲਾ ਰੋਸ਼ਨੀ ਦੇ ਵਿਚ ਆਪਣੀ ਮਨੌਤ ਤੋਂ ਵਿਪਰੀਤ ਪ੍ਰਤੱਖ ਰੂਪ ਵਿਚ ਚੀਜ਼ਾਂ ਨੂੰ ਨਾ ਵੇਖ ਲਵੇ। ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥***
***ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ॥***
***ਪੰਨਾ – 1263***

ਇਹ ਕਰਾਰੀ ਕੰਧ ਤੋੜਨਾ ਸਿਰਫ ਗੁਰੂ ਦੇ ਹੱਥ ਵਿਚ ਹੀ ਹੈ, ਆਦਮੀ ਦਾ ਬਲ ਇਸ ਅੱਗੇ ਬਿਲਕੁਲ ਨਿਮਾਣਾ ਤੇ ਨਿਤਾਣਾ ਹੈ। ਜਿਵੇਂ ਇਕ ਬੱਚਾ, ਇਕ ਟਨ ਬੋਝ ਚੁੱਕਣ ਦਾ ਯਤਨ ਕਰੇ ਤਾਂ ਉਹ ਚੁੱਕ ਹੀ ਨਹੀਂ ਸਕਦਾ ਅਤੇ ਜੇ ਪੁਲੀ ਸਿਸਟਮ ਨਾਲ ਬੱਚਾ ਉਸ ਬੋਝ ਨੂੰ ਉਚਾ ਚੁਕਣਾ ਚਾਹੇ ਤਾਂ ਚੁੱਕ ਸਕਦਾ ਹੈ। ਇਸੇ ਤਰ੍ਹਾਂ ਗੁਰੂ ਦੇ ਉਪਦੇਸ਼ ਨੂੰ ਮੰਨ ਕੇ ਆਪਣੀ ਮਨੌਤ ਆਪਣੀ ਹੋਂਦ, ਆਪਣੇ ਵਖਰੇਪਣ ਨੂੰ ਪੂਰਨ ਰੂਪ ਵਿਚ ਤੋੜ ਕੇ ਪ੍ਰਤੱਖ ਰੂਪ ਵਿਚ ਅਨੁਭਵ ਹੋ ਜਾਂਦਾ ਹੈ ਕਿ ਇਸ ਸੰਸਾਰ ਵਿਚ 'ਮੈਂ' ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ। ਜਦੋਂ 'ਮੈਂ' ਹੀ ਨਹੀਂ ਹਾਂ ਫੇਰ 'ਮੇਰਾ' ਕੀ ਹੋਇਆ। ਇਸ ਕਰਕੇ ਗੁਰੂ ਇਸ ਜੀਵ ਉਪਰ ਤਰਸ ਕਰਦਾ ਹੈ ਅਤੇ ਇਸ ਜੀਵ ਨੂੰ ਝੂਠੀ ਮਨੌਤ ਵਿਚੋਂ ਕੱਢਣ ਲਈ ਸਭ ਤੋਂ ਪਹਿਲਾਂ ਉਸ ਨੂੰ ਦਸਦਾ ਹੈ ਕਿ ਤੂੰ ਕੌਣ ਹੈਂ। ਵੇਰਵੇ ਨਾਲ ਦਸਦਾ ਹੈ ਕਿ ਪ੍ਰੇਮੀਆ! ਤੂੰ ਹੱਥ ਵੀ ਨਹੀਂ ਹੈਂ ਤੇ ਹੱਥ ਦੀਆਂ ਉਂਗਲਾਂ ਵੀ ਨਹੀਂ ਹੈਂ, ਉਂਗਲਾਂ ਉਪਰ ਲੱਗੇ ਨਹੁੰ ਵੀ ਨਹੀਂ ਹੈਂ, ਨਾ ਹੀ ਤੂੰ ਪੇਟ ਹੈਂ, ਨਾ ਹੀ ਗਰਦਨ ਹੈਂ, ਨਾ ਛਾਤੀ ਹੈਂ, ਨਾ ਹੀ ਤੂੰ ਅੱਖਾਂ ਹੈਂ, ਨਾ ਕੰਨ ਹੈਂ, ਨਾ ਨੱਕ ਹੈਂ, ਜ਼ੁਬਾਨ ਵੀ ਨਹੀਂ ਹੈਂ। ਇਹ ਤਾਂ ਗਿਆਨ ਇੰਦਰੇ ਤੇ ਕਰਮ ਇੰਦਰੇ ਹਨ ਜੋ ਇਸ ਜੀਵ ਨੂੰ ਕ੍ਰਿਆ ਕਰਨ ਲਈ ਸਹਾਇਕ ਹਨ। ਪੰਜਾਂ ਤੱਤਾਂ ਵਿਚੋਂ ਤੂੰ ਕੋਈ ਵੀ ਤੱਤ ਨਹੀਂ ਹੈਂ, ਇਹ ਪੰਜ ਤੱਤ ਜੜ੍ਹ ਹਨ, ਇਹ ਸਰੀਰ ਰੂਪੀ ਪੁੱਤਰੀ ਬਿੱਧ ਕਰਕੇ ਬਣਾਈ ਗਈ ਹੈ, ਇਸ ਦੇ ਅੰਦਰ 72 ਕਰੋੜ, 72 ਲੱਖ, 72 ਹਜ਼ਾਰ, 210 ਖ਼ੂਨ ਦੀਆਂ ਵੱਡੀਆਂ ਅਤੇ ਅਦ੍ਰਿਸ਼ ਤੰਤੂਆਂ ਅਤੇ ਨਾੜੀਆਂ ਹਨ। ਇਸ ਸਰੀਰ ਦੇ ਅੰਦਰ ਪੰਜ ਸ਼ਕਤੀਆਂ ਪ੍ਰਾਣ, ਉਪਾਨ, ਉਦਾਨ, ਬਿਆਨ, ਸਮਾਨ ਹਨ, ਸਰੀਰ ਤੋਂ ਕਾਰਜ ਲੈਣ ਲਈ ਸਥਾਪਤ ਹਨ। ਇਸ ਦਾ ਪ੍ਰਬੰਧ ਚਲਾਉਣ ਲਈ ਇਸ ਦੇ ਅੰਦਰ ਇਲੈਕਟਰੋਨਿਕਸ ਵਰਗੀ ਸ਼ਕਤੀ ਰੱਖੀ ਗਈ ਹੈ ਜਿਸ ਨੂੰ ਕੁੰਡਲਨੀ ਆਖਿਆ ਗਿਆ ਹੈ। ਨੌਂ ਦਰਵਾਜ਼ਿਆਂ ਵਾਲਾ ਕਿਲਾ ਇਸ ਸਰੀਰ ਨੂੰ ਆਖਿਆ ਗਿਆ ਹੈ। ਇਸ ਦੇ ਨੌਂ ਦਰਵਾਜ਼ੇ ਜਿਨ੍ਹਾਂ ਦੀ ਜਾਣਕਾਰੀ ਅਸਾਨੂੰ ਹੈ, ਇਹ ਬਾਹਰ ਨੂੰ ਖੁਲ੍ਹਦੇ ਹਨ। ਇਨ੍ਹਾਂ ਦੇ ਕ੍ਰਮਵਾਰ ਨਾਮ ਦੋ ਅੱਖਾਂ, ਦੋ ਕੰਨ, ਦੋ ਨਾਸਕਾ, ਜ਼ੁਬਾਨ, ਦੋ ਮਲਮੂਤਰ ਦੇ ਇੰਦਰੇ ਸਰੀਰ ਦਾ ਕਾਰਜ ਚਲਾਉਣ ਵਾਸਤੇ ਸਥਿਤ ਹਨ, ਸੰਸਾਰ ਨਾਲ ਸੰਪਰਕ ਰੱਖਣ ਵਾਸਤੇ ਇਸ ਸਰੀਰ ਅੰਦਰ ਚਾਰ ਬਾਣੀਆਂ ਹਨ, ਇਸ ਦੇ ਧੁਰ ਅੰਦਰ ਪਰਾ ਬਾਣੀ ਹੈ, ਇਸ ਤੋਂ ਉਠਦੀ ਬਾਣੀ ਜਿਸ ਦੀ ਸੂਝ ਆਪ ਨੂੰ ਹੋ ਜਾਂਦੀ ਹੈ ਉਹ ਪਸੰਤੀ

ਬਾਣੀ ਕਹਾਉਂਦੀ ਹੈ। ਇਸ ਤੋਂ ਸਥੂਲ ਜੋ ਕਾਨਾਫੂਸੀ ਵਿਚ ਬੋਲਿਆ ਜਾਂਦਾ ਹੈ ਉਸ ਨੂੰ ਮਧਮਾ ਬਾਣੀ ਆਖਦੇ ਹਨ। ਜੋ ਅਸੀਂ ਉਚੇ ਬੋਲਦੇ ਹਾਂ ਇਸ ਨੂੰ ਬੈਖਰੀ ਬਾਣੀ ਆਖਦੇ ਹਨ। ਇਸ ਸਰੀਰ ਦੀ ਬਣਤਰ ਪਹਿਲਾਂ ਪੰਜਾਂ ਤੱਤਾਂ ਦਾ ਸਥੂਲ ਸਰੀਰ ਦਿਸਦਾ ਹੈ ਫੇਰ ਸੂਖਸ਼ਮ ਰੂਪ ਵਿਚ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਪੰਜ ਪ੍ਰਾਣ ਅਤੇ ਚਤੁਸ਼ਟਾ ਅੰਤਸ਼ਕਰਣ ਮਨ, ਚਿਤ, ਬੁੱਧ ਵਾਲਾ ਅਹੰਭਾਵ ਵਾਲਾ ਸਰੀਰ ਹੋਇਆ ਕਰਦਾ ਹੈ ਜੋ ਆਪਣੇ ਕਰਮਾਂ ਨੂੰ ਭੋਗਣ ਲਈ ਅਨੇਕਾਂ ਜਨਮਾਂ ਜਨਮਾਂਤਰਾਂ ਵਿਚ ਘੁੰਮਦਾ ਰਹਿੰਦਾ ਹੈ ਅਤੇ ਨਰਕ ਸੁਰਗ ਦੇ ਦੁੱਖ ਭੋਗਦਾ ਹੈ, ਉਸ ਤੋਂ ਵੀ ਸੂਖਸ਼ਮ ਜਿਸਨੂੰ ਅਗਿਆਨ ਦਾ ਸਰੀਰ ਆਖਦੇ ਹਨ ਜਿਸ ਵਿਚ ਕੇਵਲ ਅਹੰਭਾਵ ਦਾ ਕਠੋਰ ਸਰਕਲ ਬਣਿਆ ਹੁੰਦਾ ਹੈ, ਉਸ ਨੂੰ ਕਾਰਨ ਸਰੀਰ ਆਖਿਆ ਜਾਂਦਾ ਹੈ। ਜਿੰਨਾਂ ਚਿਰ ਇਹ ਹਉਮੈ ਦਾ ਬਣਿਆ ਕਠੋਰ ਸਰਕਲ ਨਹੀਂ ਟੁੱਟਦਾ, ਉਸ ਸਮੇਂ ਤਕ ਚੇਤਨ ਸ਼ਕਤੀ ਜੋ ਇਸ ਸਰੀਰ ਵਿਚ ਚੇਤਨ ਤੇ ਸੂਝ ਪੈਦਾ ਕਰਦੀ ਹੈ ਉਹ ਜੀਵਨ ਸ਼ਕਤੀ ਹਉਮੈ ਦੇ ਅੰਧਕਾਰ ਤੋਂ ਬਣੇ ਬੁਲਬੁਲੇ ਅੰਦਰ ਘਿਰੀ ਜੰਮਦੀ ਮਰਦੀ ਰਹਿੰਦੀ ਹੈ। ਰੀੜ੍ਹ ਦੀ ਹੱਡੀ ਦੇ ਨਾਲ ਤਿੰਨ ਨਾੜੀਆਂ - ਇੜਾ, ਪਿੰਗਲਾ ਤੇ ਸੁਖਮਨਾ ਹਨ ਜਿਨ੍ਹਾਂ ਰਾਹੀਂ ਜੀਵਨ ਸ਼ਕਤੀ ਇਸ ਸਰੀਰ ਨੂੰ ਜੀਵਤ ਰਖਦੀ ਹੈ। ਰੀੜ੍ਹ ਦੀ ਹੱਡੀ ਦੇ ਹੇਠਲੇ ਸਿਰੇ ਵਿਚ ਜੋ ਰੁਕਾਵਟ ਹੈ ਉਸ ਨੂੰ ਮੂਲਧਾਰ ਚੱਕਰ ਕਿਹਾ ਜਾਂਦਾ ਹੈ - ਇਸ ਦੇ ਫੁਲ ਵਿਚ ਪੰਜ ਪੱਤਰ ਹਨ, ਲਾਲ ਰੰਗ ਹੈ, ਇਥੇ ਯੋਗੀਆਂ ਦੇ ਮੱਤ ਅਨੁਸਾਰ ਗਣੇਸ਼ ਜੀ ਦੇ ਦਰਸ਼ਨ ਹੁੰਦੇ ਹਨ। ਇਸ ਤੋਂ ਥੋੜ੍ਹਾ ਉਪਰ ਕਾਮ ਕੰਡੇ ਵਿਚ ਸਵਾਧਿਸ਼ਠਾਨ ਚੱਕਰ ਹੈ ਜਿਸ ਦੇ ਫੁੱਲ ਦੀਆਂ ਛੇ ਪੱਤੀਆਂ ਹਨ, ਲਾਲ ਰੰਗ ਹੈ, ਇਸ ਥਾਂ ਬ੍ਰਹਮਾ ਜੀ ਦੇ ਦਰਸ਼ਨ ਹੁੰਦੇ ਹਨ। ਤੀਸਰਾ ਮਣੀਪੂਰਕ ਚੱਕਰ ਹੈ ਨਾਭੀ ਵਿਚ ਅਸਥਿਤ, ਨੀਲੇ ਰੰਗ ਦਾ, ਦੱਸ ਪੱਤੀਆਂ ਵਾਲਾ ਕਮਲ ਹੈ, ਇਸ ਥਾਂ ਵਿਸ਼ਨੂੰ ਜੀ ਦੇ ਦਰਸ਼ਨ ਹੁੰਦੇ ਹਨ। ਇਸ ਤੋਂ ਉਪਰ ਅਨਾਹਤ ਚੱਕਰ ਰਿਦੈ ਵਿਚ ਹੈ, ਇਸ ਦੇ 12 ਪੱਤੇ ਹਨ, ਚਿੱਟੇ ਰੰਗ ਦੀ ਰੋਸ਼ਨੀ ਅਤੇ ਸ਼ਿਵ ਜੀ ਦੇ ਦਰਸ਼ਨ ਹੁੰਦੇ ਹਨ। ਕੰਠ ਵਿਚ ਵਿਸ਼ੁਧ ਚੱਕਰ ਹੈ, 16 ਉਸ ਦੇ ਸਾਵੇਂ ਰੰਗ ਦੇ ਪੱਤੇ ਹਨ, ਇਥੇ ਜੀਵ ਸ਼ਕਤੀ ਨਿਵਾਸ ਰਖਦੀ ਹੈ। ਇਸ ਤੋਂ ਉਤੇ ਜਿਥੇ ਦੋ ਅੱਖਾਂ ਤੇ ਨੱਕ ਦੀ ਜੜ੍ਹ ਮਿਲਦੀ ਹੈ, ਤ੍ਰਿਕੁਟੀ ਦੇ ਥੋੜ੍ਹਾ ਹੇਠਾਂ ਦੋ ਲਾਲ ਰੰਗ ਦੇ ਪੱਤਿਆਂ ਵਾਲਾ ਫੁੱਲ ਹੈ ਜਿਸ ਨੂੰ ਆਗਿਆ ਚੱਕਰ ਆਖਿਆ ਜਾਂਦਾ ਹੈ। ਇਥੇ ਗੁਰੂ ਦੇ ਦਰਸ਼ਨ ਹੁੰਦੇ ਹਨ। ਇਸ ਤੋਂ ਉਪਰ ਸਹੰਸਰਾਰ ਦਲ ਕਮਲ ਇਕ ਹਜ਼ਾਰ ਪੱਤੀਆਂ ਦਾ ਨਿਰਾ ਹੀ ਰੋਸ਼ਨੀ ਦਾ ਫੁੱਲ ਹੈ ਜਿਸ ਵਿਚ ਅਣਗਿਣਤ ਸ਼ਕਤੀਆਂ ਹਨ। ਇਸ ਵਿਚ ਜੀਵ ਪਹੁੰਚ ਕੇ ਸ਼ਕਤੀਆਂ ਵਿਚ ਉਲਝ ਜਾਂਦਾ ਹੈ ਕਿਉਂਕਿ ਇਹ ਬਹੁਤ ਹੀ ਆਕਰਸ਼ਕ ਹੈ ਇਨ੍ਹਾਂ ਸਾਰਿਆਂ ਦੇ ਉਪਰ ਦਸਮ ਦੁਆਰ ਹੈ, ਜਿਥੇ ਅਸਲੀ ਚੀਜ਼ ਆਪਣਾ ਆਪਾ ਵਾਹਿਗੁਰੂ ਜੀ ਨਿਵਾਸ ਰਖਦੇ ਹਨ। ਇਥੇ ਪਹੁੰਚ ਕੇ ਆਪਣੇ ਵਿਚ ਵੀ ਓਹੀ ਜੋਤ ਦਿਸਦੀ ਹੈ ਅਤੇ ਸਾਰੇ ਸੰਸਾਰ ਵਿਚ, ਹਰ ਜੀਵ ਵਿਚ, ਹਰ ਚੀਜ਼ ਵਿਚ ਜੜ੍ਹ ਚੇਤਨ ਵਿਚ ਓਹੀ ਜੋਤ ਪਰੀਪੂਰਨ ਹੋ ਕੇ ਫੈਲ ਰਹੀ ਹੈ ਜਿਵੇਂ ਕਿ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥***

***ਅਕਾਲ ਉਸਤਤਿ***

ਉਸ ਆਪਣੇ ਆਪੇ ਦਾ ਪੂਰਨ ਅਨੁਭਵ ਹੁੰਦਾ ਹੈ, ਗੁਰੂ ਮਹਾਰਾਜ ਜੀ ਨੇ ਇਸ ਦੀ ਸੋਝੀ ਦਿੰਦੇ ਫੁਰਮਾਨ ਕੀਤਾ ਹੈ ਕਿ –

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*
*(ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥)      ਪੰਨਾ – 947*

ਇਸ ਸਰੀਰ ਦੀ ਰਚਨਾ ਦਾ ਆਦਿ ਸ਼ਬਦ ਹੈ, ਜੋਤੀ ਹੈ, ਜਿਸ ਤੋਂ ਪੰਜ ਸੂਖਸ਼ਮ ਭੂਤ – ਸ਼ਬਦ, ਸਪਰਸ਼, ਰੂਪ, ਰਸ, ਗੰਧ ਹੋਂਦ ਵਿਚ ਆਏ ਅਤੇ ਇਨ੍ਹਾਂ ਤੋਂ ਹੀ ਸਥੂਲ ਤੱਤ ਅਕਾਸ਼, ਹਵਾ, ਅਗਨ, ਪਾਣੀ ਅਤੇ ਧਰਤੀ ਯਾਨਿ ਕਿ ਪੰਜ ਤੱਤ ਠੋਸ ਰੂਪ ਵਿਚ ਹੋਂਦ ਵਿਚ ਆਏ; ਪੰਜ ਚੋਰ, ਪੰਜ ਅਭਿਮਾਨ ਹੋਂਦ ਵਿਚ ਆਏ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਰਾਜ, ਮਾਲ, ਰੂਪ, ਜਾਤ, ਜੋਬਨ ਪੰਜ ਠੱਗ ਇਹ ਸ਼ਕਤੀਆਂ ਹਨ੍ਹੇਰੇ ਵਲ ਨੂੰ ਖਿੱਚ ਪਾਉਂਦੀਆਂ ਹਨ। ਇਨ੍ਹਾਂ ਦੇ ਵਿਪਰੀਤ ਖਿਮਾ, ਧੀਰਜ, ਦਇਆ, ਸੰਤੋਖ, ਸ਼ਾਂਤੀ, ਵਿਵੇਕ ਇਸ ਜੀਵ ਨੂੰ ਰਸਾਤਲ ਵਿਚੋਂ ਕੱਢਦੇ ਹਨ। ਇਹ ਰਸਾ ਕਸ਼ੀ ਆਦਮੀ ਦੇ ਅੰਦਰ ਸਦਾ ਹੀ ਚਲਦੀ ਰਹਿੰਦੀ ਹੈ। ਇਨ੍ਹਾਂ ਦੇ ਅਸਰ ਹੇਠ ਪ੍ਰਕ੍ਰਿਤਕ ਗੁਣ ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ ਇਨ੍ਹਾਂ ਦੀ ਪ੍ਰੇਰਨਾ ਸ਼ਕਤੀ ਰਾਹੀਂ ਇਹ ਜੀਵ ਖੇਲ੍ਹਦਾ ਰਹਿੰਦਾ ਹੈ –

*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*
*ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥*
*ਪੰਨਾ – 876*

ਜਦੋਂ ਅਸੀਂ ਵਿਚਾਰ ਕਰਦੇ ਹਾਂ, ਉਪਰ ਦਸੀ ਗਈ ਸਾਰੀ ਪ੍ਰਕ੍ਰਿਤੀ ਦੀ ਵੰਡ ਨੂੰ ਦਸਦੀਆਂ ਵਿਆਖਿਆਵਾਂ ਵਿਚੋਂ ਅਸੀਂ ਕੁਝ ਵੀ ਨਹੀਂ ਹਾਂ। ਹੁਣ ਵਾਰੀ ਆਉਂਦੀ ਹੈ ਕਿ ਮੈਂ ਮਨ ਹਾਂ, ਮਨ ਨੂੰ ਤਾਂ ਅਸੀਂ ਹਮੇਸ਼ਾ ਇਹੀ ਆਖਦੇ ਹਾਂ ਕਿ ਮੇਰਾ ਮਨ ਚੰਚਲ ਹੈ, ਇਹ ਬਾਣੀ ਵਿਚ ਲਗਦਾ ਨਹੀਂ ਹੈ, ਫੁਰਨੇ ਕਰਦਾ ਰਹਿੰਦਾ ਹੈ। ਇਸ ਤੋਂ ਉਪਰ ਬੁੱਧੀ ਹੈ, ਬੁੱਧੀ ਵੀ ਅਸਾਡੀ ਨਹੀਂ ਹੈ, ਅਸੀਂ ਬੁੱਧੀ ਨਹੀਂ ਹਾਂ। ਇਸ ਤੋਂ ਉਪਰ ਚਿੱਤ ਦੀ ਵਾਰੀ ਹੈ, ਚਿੱਤ ਨੂੰ ਅਸੀਂ ਕਹਿੰਦੇ ਹਾਂ ਮੇਰਾ ਚਿੱਤ ਅੱਜ ਪ੍ਰਸੰਨ ਹੈ, ਮੇਰਾ ਚਿੱਤ ਮੁਰਝਾ ਗਿਆ ਹੈ, ਚਿੱਤ ਮੇਰਾ ਹੈ, ਮੈਂ ਚਿੱਤ ਨਹੀਂ ਹਾਂ। ਇਸ ਸਰੀਰ ਵਿਚ ਆਖਰੀ ਹੱਦ 'ਮੈਂ' 'ਮੇਰੀ' ਦੀ ਹੈ, ਇਹ ਇਕ ਪਰਛਾਵਾਂ ਹੈ ਅਸਲ ਨਹੀਂ ਹੈ, ਇਹ ਪਰਛਾਵਾਂ ਆਪਣੀ ਹੋਂਦ ਧਾਰਨ ਕਰਕੇ ਕਰਮ ਕਰਦਾ ਹੈ। ਚੰਗੇ ਮੰਦੇ ਦਾ ਫਲ ਸਦਾ ਹੀ ਭੋਗ ਕੇ ਦੁਖੀ ਸੁਖੀ ਹੁੰਦਾ ਹੈ –

*ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥*
*ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ॥      ਪੰਨਾ – 550*

ਇਸ ਬੁੱਧੀ ਰੂਪ ਬ੍ਰਿਛ ਉਪਰ ਦੋ ਪੰਖੇਰੂ ਹਨ; ਇਕ ਅਸਲ ਹੈ ਜਿਸ ਨੂੰ ਸਾਖੀ ਚੇਤਨ (ਆਤਮਾ) ਕਿਹਾ ਜਾਂਦਾ ਹੈ, ਦੂਸਰਾ ਇਸ ਸਾਖੀ ਚੇਤਨ ਦੀ ਸਤ੍ਹਾ ਤੋਂ ਉਪਜਿਆ ਪਰਛਾਵੇਂ ਰੂਪ ਜੀਵ ਚੇਤਨ ਹੈ ਜੋ ਮਨੌਤ ਕਰਕੇ ਹੈ, ਅਸਲ ਨਹੀਂ,

ਪਰਛਾਵੇਂ ਵਾਂਗਰ ਹੈ, ਜਿਸ ਦੀ ਆਪਣੀ ਕੋਈ ਸੱਤਾ ਨਹੀਂ, ਸਾਖੀ ਚੇਤਨ ਤੋਂ ਸੱਤਾ ਪ੍ਰਾਪਤ ਕਰਕੇ ਚੇਤਨ ਵਾਂਗੂੰ ਪ੍ਰਤੀਤ ਦਿੰਦਾ 'ਮੈਂ+ਮੇਰੀ' ਨੂੰ ਧਾਰਨ ਕਰਦਾ ਹੈ। ਇਕ ਉਹ ਹੈ ਜਿਹੜਾ ਭਟਕਦਾ ਫਿਰਦਾ ਹੈ –

***ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥***
***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥***

***ਪੰਨਾ – 66***

ਹੋਰ ਵਧੀਕ ਸਮਝਣ ਲਈ ਇਸ ਤਰ੍ਹਾਂ ਹੈ; ਦੂਸਰਾ ਉਹ ਹੈ ਜੋ ਆਪਣੇ ਪ੍ਰੇਮ ਅਨੰਦ ਵਿਚ ਲੀਨ ਰਹਿੰਦਾ ਹੈ ਜਿਸ ਵਿਚ ਕੋਈ ਫੁਰਨਾ ਨਹੀਂ ਹੈ, ਕੋਈ ਮੈਂ ਮੇਰੀ ਦੀ ਹੋਂਦ ਦਾ ਭੁਲਾਵਾ ਨਹੀਂ ਹੈ, ਉਸ ਨੂੰ ਆਤਮਾ ਆਖਦੇ ਹਨ। ਸਾਰੇ ਵਿਸ਼ਵ ਦੀ ਇਕੋ ਆਤਮਾ ਹੋਇਆ ਕਰਦੀ ਹੈ ਜਿਸ ਤੋਂ ਸ਼ਕਤੀ ਪਾ ਕੇ ਸਾਰੇ ਪਸਾਰੇ ਹੋਂਦ ਵਿਚ ਆਉਂਦੇ ਹਨ। ਸੋ ਮੈਂ ਕੀ ਹਾਂ, ਇਸ ਨੂੰ ਸਮਝਣ ਦੀ ਲੋੜ ਹੈ। ਭਾਈ ਦਇਆ ਰਾਮ ਜੀ ਨੇ ਸਿੱਖੀ ਪ੍ਰਾਪਤ ਕਰਕੇ ਪ੍ਰਤੱਖ ਰੂਪ ਵਿਚ ਪੰਚੀਕਰਣ ਦੀ ਕ੍ਰਿਆ ਕਰਕੇ ਅਤੇ ਅੰਦਰ ਦੀ ਖੋਜ ਕਰਕੇ ਵੇਖ ਲਿਆ ਕਿ ਇਥੇ ਤਾਂ ਇਕੋ ਪ੍ਰਮੇਸ਼ਰ ਭਿੰਨ-ਭਿੰਨ ਰੂਪ ਧਾਰ ਕੇ ਆਪਣੀ ਕ੍ਰਿਆ ਵਿਚ ਮਸਤ ਹੈ, ਇਥੇ ਹੋਰ ਹੈ ਹੀ ਕੋਈ ਨਹੀਂ, ਅਸਾਡੇ ਅੰਦਰ ਜੋ ਸੋਝੀ ਹੈ ਸੂਝ ਹੈ, ਉਸ ਨੂੰ ਇਹ ਪਤਾ ਲਗ ਜਾਂਦਾ ਹੈ ਕਿ ਇਕੋ ਪ੍ਰਮੇਸ਼ਰ ਅਨੇਕਾਂ ਰੂਪਾਂ ਵਿਚ ਦ੍ਰਿਸ਼ਟੀ ਆ ਰਿਹਾ ਹੈ। ਇਥੇ ਕਿਸੇ 'ਮੈਂ' ਦਾ ਨਾਮ ਨਿਸ਼ਾਨ ਵੀ ਨਹੀਂ ਹੈ ਅਤੇ ਨਾ ਕੁਝ ਮੇਰਾ ਹੈ –

***ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥*** ***ਜਾਪੁ ਸਾਹਿਬ***

***ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ॥***

***ਪੰਨਾ – 999***

ਇਸੇ ਅਵਸਥਾ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਨੇ –

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਪੰਨਾ – 1***

ਕਹਿ ਕੇ ਸਤਿ ਦੇ ਦਰਸ਼ਨ ਕਰਾਏ ਹਨ। ਸੋ ਭਾਈ ਦਇਆ ਰਾਮ ਜੀ ਪੂਰਨ ਬ੍ਰਹਮਗਿਆਨੀ ਸਾਧਨਾ ਸੰਪੰਨ ਰਾਜ ਯੋਗ, ਗੁਰਮਤਿ ਯੋਗ, ਭਗਤ ਯੋਗ ਦੇ ਪੂਰਨ ਜਾਣੂੰ ਅਤੇ ਗੁਰੂ ਜੀ ਦੇ ਚਰਨਾਂ ਵਿਚ ਸਭ ਕੁਝ ਭੇਟ ਕਰਨ ਵਾਲੀ ਅਣਹੋਂਦ ਦੀ ਹੋਂਦ ਸਨ। ਭਾਈ ਦਇਆ ਰਾਮ ਜੀ ਨੇ ਕਿਹਾ ਕਿ ਮਹਾਰਾਜ!

***ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥***
***ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*** ***ਪੰਨਾ – 1375***

ਇਕ ਸੀਸ ਲੈਣ ਤੋਂ ਪਿਛੋਂ ਖ਼ੂਨ ਲਿਬੜੀ ਸ੍ਰੀ ਸਾਹਿਬ ਫੇਰ ਲਹਿਰਾਈ, ਦੂਸਰੇ ਸੀਸ ਦੀ ਮੰਗ ਕੀਤੀ, ਪੂਰਨ ਗਿਆਨਵਾਨ ਗੁਰਸਿੱਖ ਭਾਈ ਧਰਮ ਦਾਸ ਜੀ ਪੇਸ਼ ਹੋਏ। ਤੀਸਰੀ ਵਾਰੀ ਭਾਈ ਹਿੰਮਤ ਰਾਏ ਜੀ ਆਏ ਅਤੇ ਚੌਥੀ ਵਾਰੀ ਮੋਹਕਮ ਚੰਦ ਜੀ ਮੰਚ ਤੇ ਆਏ ਅਤੇ ਪੰਜਵੀਂ ਵਾਰੀ ਸਾਹਿਬ ਚੰਦ ਜੀ ਨੇ ਆਪਣਾ ਸੀਸ ਦਿਤਾ। ਇਹ ਭਾਰਤ ਵਰਸ਼ ਦੇ ਵੱਖਰੇ-ਵੱਖਰੇ ਪ੍ਰਾਂਤਾਂ ਵਿਚੋਂ ਵਿਸਾਖੀ ਵਿਚ ਸ਼ਾਮਲ ਹੋ ਕੇ ਗੁਰੂ ਮਹਾਰਾਜ ਦੇ ਉਪਦੇਸ਼ ਸੁਣਨ ਲਈ ਮਹੀਨਿਆਂ ਬੱਧੀ ਚਲ ਕੇ ਅਨੰਦਪੁਰ ਸਾਹਿਬ ਪਹੁੰਚੇ ਸਨ। ਭਾਈ ਦਇਆ

ਰਾਮ ਜੀ ਲਾਹੌਰ ਤੋਂ, ਭਾਈ ਧਰਮ ਦਾਸ ਜੀ ਹਸਤਨਾਪੁਰ ਤੋਂ, ਭਾਈ ਹਿੰਮਤ ਰਾਏ ਜੀ ਜਗਨਨਾਥ ਪੁਰੀ ਦੇ ਇਕ ਰਸੋਈਏ ਸਨ, ਦੁਵਾਰਕਾ ਪੁਰੀ ਦੇ ਛੀਂਬੇ ਮੋਹਕਮ ਚੰਦ ਜੀ ਚੌਥੀ ਅਵਾਜ਼ ਤੇ ਆਏ, ਪੰਜਵੀਂ ਅਵਾਜ਼ ਤੇ ਆਂਧਰਾ ਪ੍ਰਦੇਸ਼ ਦੇ ਸਾਹਿਬ ਚੰਦ ਜੀ ਨੇ ਸੀਸ ਭੇਟ ਕੀਤਾ।

*ਲਵਪੁਰ ਜਨਮ ਬਸਨ ਕੋ ਧਾਮੂ।*
*ਦਯਾ (ਸਿੰਘ) ਗੁਰੂ ਬਖਸ਼ਯੋ ਨਾਮੂ॥੩੦।*
*ਦੂਸਰ ਕਹਯੋ ਹਸਤਨਾਪੁਰ ਕੋ।*
*ਨਾਮ ਧਰਮ (ਸਿੰਘ) ਮੈਂ ਸਿੱਖ ਗੁਰ ਕੋ।*
*ਤ੍ਰਿਤੀਯੇ ਭਨਤਿ ਭਯੋ ਪ੍ਰਭ ਪਾਸੀ।*
*ਪੁਰੀ ਦਵਾਰਕਾ ਹੈ ਮਮ ਵਾਸੀ।੩੧।*
*ਮੁਹਕਮ (ਸਿੰਘ) ਨਾਮ ਹੈ ਮੇਰਾ।*
*ਚਤੁਰਥ ਸਿੱਖ ਬੋਲਯੋ ਕਰ ਜੋਰਾ।*
*ਬਿਦਰਪੁਰੀ ਵਾਸੀ ਪਹਿਚਾਨੋ।*
*ਸਾਹਿਬ (ਸਿੰਘ) ਨਾਮ ਮਮ ਜਾਨੋ।੩੨।*

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਪਹਿਲਿਆਂ ਸਮਿਆਂ ਦੇ ਵਿਚ ਜਦੋਂ ਕੋਈ ਅਜਿਹਾ ਅਲੌਕਿਕ ਕਰਤੱਵ ਕਰਨਾ ਹੁੰਦਾ ਤਾਂ ਰਿਸ਼ੀ ਮੁਨੀ ਯੱਗ ਰਚਾ ਕੇ ਮੰਤਰਾਂ ਦੇ ਬਲ ਨਾਲ ਉਸ ਵਿਚੋਂ ਬਹੁਤ ਹੀ ਕਰੂਰ ਸ਼ਕਤੀ ਹੋਂਦ ਵਿਚ ਲਿਆਉਂਦੇ ਸਨ। ਉਹ ਸ਼ਕਤੀਆਂ ਬਹੁਤ ਹੀ ਕਰੂਰ ਹੁੰਦੀਆਂ ਸਨ, ਉਹ ਛੇਤੀਂ ਹੀ ਖਤਮ ਹੋ ਜਾਇਆ ਕਰਦੀਆਂ ਸਨ। ਕਹਿੰਦੇ ਹਨ ਕਿ ਅਗਨੀ ਕੁਲ ਰਾਜਪੂਤ ਅਗਨ ਕੁੰਡ ਵਿਚੋਂ ਹੋਂਦ ਵਿਚ ਆਏ ਪਰ ਗੁਰੂ ਮਹਾਰਾਜ ਜੀ ਦੇ ਸਾਮ੍ਹਣੇ ਇਕ ਅਨੋਖਾ ਹੀ ਕੌਤਕ ਸੀ। ਉਨ੍ਹਾਂ ਨੇ ਹੁਣ ਅੱਗ ਵਿਚੋਂ ਸ਼ਕਤੀਆਂ ਨਹੀਂ ਸੀ ਪੈਦਾ ਕਰਨੀਆਂ, ਇਸ ਦੇ ਵਿਪਰੀਤ ਇਕ ਅਜਿਹਾ ਆਦਰਸ਼ਕ ਮਨੁੱਖ ਹੋਂਦ ਵਿਚ ਲਿਆਉਣਾ ਸੀ ਜੋ ਪੂਰੀ ਤਰ੍ਹਾਂ ਗਿਆਨਵਾਨ ਹੋਵੇ, ਵਿਚਾਰਵਾਨ ਹੋਵੇ, ਸਰਬੱਤ ਦੇ ਭਲੇ ਲਈ ਮਰ ਮਿਟਣ ਵਾਲਾ ਹੋਵੇ, ਆਪਣੇ ਹਿਤ ਤੋਂ ਬਹੁਤ ਉਚਾ ਜਾ ਕੇ ਦੂਜਿਆਂ ਦੇ ਹਿਤਾਂ ਲਈ ਸੀਸ ਵਾਰਨ ਵਾਲਾ ਹੋਵੇ, ਉਹ ਪੂਰਨ ਸ਼ਕਤੀਵਾਨ ਹੋਵੇ, ਪਰ ਉਸਦੀ ਸ਼ਕਤੀ, ਉਸ ਦੀ ਤਲਵਾਰ ਹਸਪਤਾਲ ਵਿਚ ਓਪਰੇਸ਼ਨ ਕਰਨ ਵਾਲੇ ਡਾਕਟਰ ਦੇ ਜੰਤਰਾਂ ਵਰਗੀ ਹੋਵੇ, ਉਹ ਨਾ ਆਪ ਕਿਸੇ ਤੋਂ ਡਰ ਮੰਨਦਾ ਹੋਵੇ ਅਤੇ ਨਾ ਕਿਸੇ ਨੂੰ ਨਜਾਇਜ਼ ਭੈ ਦਿੰਦਾ ਹੋਵੇ, ਉਹ ਸਭ ਦਾ ਸਾਂਝਾ ਹੋਵੇ, ਪੂਰਨ ਆਤਮ ਗਿਆਨੀ ਹੋਵੇ, ਲੋੜ ਪੈਣ ਤੇ ਦੂਸਰਿਆਂ ਦੇ ਹਿਤਾਂ ਤੋਂ ਆਪਣੀ ਜਾਨ ਕੁਰਬਾਨ ਕਰਨ ਤੋਂ ਸੰਕੋਚ ਨਾ ਕਰਨ ਵਾਲਾ ਹੋਵੇ, ਉਹ ਪੂਰਨ ਸੰਤ ਵੀ ਹੋਵੇ, ਅਨੁਸਾਸ਼ਨ ਸਹਿਤ ਹੋਵੇ, ਸੰਜਮ ਦੀ ਮੂਰਤੀ ਹੋਵੇ, ਆਪਣੇ ਸਾਰੇ ਹਿਤਾਂ ਦਾ ਪ੍ਰਤਿਆਗ ਕਰਨ ਵਾਲਾ ਹੋਵੇ, ਪੂਰਨ ਵਿਵੇਕੀ ਹੋਵੇ, ਸਾਰੀ ਸ੍ਰਿਸ਼ਟੀ ਦੇ ਚੰਗਿਆਂ ਮੰਦਿਆਂ ਨੂੰ ਆਪਣੇ ਕਲਾਵੇ ਵਿਚ ਲੈ ਕੇ ਉਨ੍ਹਾਂ ਦਾ ਭਲਾ ਕਰਨ ਵਾਲਾ ਹੋਵੇ। ਅਜਿਹਾ ਵਜੂਦ ਬੀਤ ਚੁੱਕੇ ਸਮੇਂ ਵਿਚ ਕਿਸੇ ਤੋਂ ਵੀ ਪੈਦਾ ਨਹੀਂ ਸੀ ਹੋਇਆ। ਅਜਿਹਾ ਵਜੂਦ ਜਿਸ ਨੂੰ ਖਾਲਸਾ ਆਖਿਆ ਗਿਆ ਹੈ ਗੁਰੂ ਦਸ਼ਮੇਸ਼ ਪਿਤਾ ਜੀ ਦਾ ਪੂਰਨ ਗਿਆਨ ਦੀ ਰੋਸ਼ਨੀ ਅਤੇ ਪਿਆਰ ਵੰਡਦੀ ਗੁਰਬਾਣੀ ਰਾਹੀਂ ਅਤੇ ਉਸ ਨਾਲ ਭਗਉਤੀ ਰੂਪੀ ਸ੍ਰੀ ਸਾਹਿਬ ਜੋ ਸ਼ਕਤੀ ਦੀ ਪ੍ਰਤੀਕ ਹੈ ਦੋਹਾਂ ਦੇ ਸੁਮੇਲ ਨਾਲ ਅਜਿਹਾ ਵਜੂਦ ਹੋਂਦ ਵਿਚ ਲਿਆਉਣ ਦਾ ਇਹ ਪਹਿਲਾ ਤਜਰਬਾ ਸੀ। ਪਹਿਲਾਂ ਰਿਸ਼ੀਆਂ

ਨੇ ਅਗਨ ਕੁੰਡਾਂ ਵਿਚੋਂ ਅਗਨ ਦੇ ਸੁਭਾਅ ਵਾਲੀਆਂ ਸ਼ਕਤੀਆਂ ਪੈਦਾ ਕੀਤੀਆਂ ਜਿਨ੍ਹਾਂ ਦੇ ਅੰਦਰ ਵਿਚਾਰ ਨਹੀਂ ਸੀ, ਵਿਵੇਕ ਨਹੀਂ ਸੀ, ਗਿਆਨ ਨਹੀਂ ਸੀ, ਪ੍ਰਮੇਸ਼ਰ ਦੇ ਮਿਲਣ ਦੀ ਕੋਈ ਤਾਂਘ ਨਹੀਂ ਸੀ, ਉਹ ਬੇਵਿਚਾਰ ਸ਼ਕਤੀਆਂ ਸਨ ਪਰ ਇਸ ਦੇ ਵਿਪਰੀਤ ਗੁਰੂ ਮਹਾਰਾਜ ਗੁਰੂ ਦਸ਼ਮੇਸ਼ ਪਿਤਾ ਜੀ ਨੇ ਪਿਆਰੇ ਪ੍ਰਭੂ ਨੂੰ ਸਪਸ਼ਟ ਰੂਪ ਵਿਚ ਮਨੁੱਖ ਦੇ ਉਸ ਸਰੀਰ ਵਿਚ ਪ੍ਰਗਟ ਰੂਪ ਵਿਚ ਦਿਖਾ ਦਿਤਾ ਜੋ ਆਪਣੀ ਹੋਂਦ ਦੇ ਅਧਿਆਸ (ਹਉਮੈ) ਨੂੰ ਛੱਡ ਗੁਰੂ ਨੂੰ ਸੀਸ ਭੇਟ ਕਰ ਰਹੇ ਸਨ। ਗੁਰੂ ਮਹਾਰਾਜ ਜੀ ਨੇ ਅਗਨ ਦੀ ਸ਼ਕਤੀ ਪ੍ਰਵੇਸ਼ ਕਰਨ ਦੀ ਥਾਂ ਬਾਣੀ ਅਤੇ ਸ਼ਸ਼ਤਰ ਵਿਚੋਂ ਆਈ ਹੋਈ ਸ਼ਕਤੀ ਨੂੰ ਜਲ ਵਿਚੋਂ ਪਵਿੱਤਰ ਕਰਕੇ ਹੋਂਦ ਵਿਚ ਲਿਆਂਦਾ। ਜਲ ਦੀ ਸੀਤਲਤਾ, ਨਾਮ ਦੀ ਮਧੁਰਤਾ ਅਤੇ ਸ੍ਰੀ ਸਾਹਿਬ ਦੀ ਦੁਸ਼ਟ ਦੰਡਣੀ ਸ਼ਕਤੀ ਨੂੰ ਉਨ੍ਹਾਂ ਪਤਾਸਿਆਂ ਦੀ ਮਿਠਾਸ ਨਾਲ ਰਲਾ ਕੇ (ਜੋ ਮਾਤਾ ਜੀਤੋ ਜੀ ਪਾਹੁਲ ਬਣਾਉਣ ਸਮੇਂ ਜਲ ਵਿਚ ਪਾ ਕੇ ਗਏ ਸਨ) ਪੈਦਾ ਕੀਤਾ। ਪੰਜਾਂ ਗੁਰਸਿੱਖਾਂ ਦੇ ਪਿਛਲੇ ਸੰਸਕਾਰਾਂ, ਪਿਛਲੀਆਂ ਜਾਤਾਂ ਪਾਤਾਂ, ਪਿਛਲੀਆਂ ਰਿਹਾਇਸ਼ਾਂ ਦੇ ਥਾਂ ਮਿਟਾ ਕੇ ਹੁਣ ਨਵਾਂ ਜੀਵਨ ਦਿੰਦਿਆਂ ਜੀਵਤ ਕਰਕੇ ਪੰਜ ਘੁੱਟ ਉਸ ਸ਼ਕਤੀਸ਼ਾਲ ਪਾਹੁਲ ਦੇ ਪਿਲਾਏ, ਪੰਜ ਚੂਲੇ ਸੀਸ ਵਿਚ ਪਾਏ, ਪੰਜ ਛੱਟੇ ਅੱਖਾਂ ਵਿਚ ਮਾਰੇ ਅਤੇ ਉਨ੍ਹਾਂ ਨੂੰ ਪੂਰਨ ਰੂਪ ਵਿਚ ਬ੍ਰਹਮ ਗਿਆਨ, ਸਦਾ ਅਚਲ ਅਹਿਲ ਸੂਝ ਵਿਚ ਲੈ ਆਂਦਾ। ਬ੍ਰਹਮਗਿਆਨੀ ਆਪ ਪ੍ਰਮੇਸ਼ਰ ਹੁੰਦਾ ਹੈ ਜਿਵੇਂ ਕਿ ਫੁਰਮਾਨ ਹੈ-

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*** ***ਪੰਨਾ - 273***

ਹੁਣ ਇਹ ਪੰਜ ਪਿਆਰੇ ਪ੍ਰਮੇਸ਼ਰ ਰੂਪ ਸਨ, ਉਨ੍ਹਾਂ ਨੂੰ ਵੱਖਰੇ-ਵੱਖਰੇ ਨਾਮ ਲੈ ਕੇ ਕਹਿਣਾ ਇਸ ਵਿਸ਼ਵਾਸ਼ ਤੋਂ ਮੁਖ ਮੋੜਨਾ ਹੈ। ਸਤਿ ਇਹ ਹੈ ਕਿ ਉਹ ਪੰਜਾਂ ਦਾ ਸਮੂੰਹ ਪ੍ਰਮੇਸ਼ਰ ਰੂਪ ਹੈ, ਵਾਹਿਗੁਰੂ ਰੂਪ ਹੈ ਜੋ ਸਰੀਰ ਦੇ ਵਿਚ ਪ੍ਰਤੱਖ ਰੂਪ ਵਿਚ ਅੰਤਰ ਬਾਹਰ ਦ੍ਰਿਸ਼ਟੀਗੋਚਰੇ ਹੋ ਰਿਹਾ ਹੈ। ਵੱਖਰੇ-ਵੱਖਰੇ ਹੋ ਕੇ ਉਹ ਖਾਲਸਾ ਰੂਪ ਵਿਚ ਹਨ, ਬ੍ਰਹਮਗਿਆਨੀ ਹਨ, ਜਿਨ੍ਹਾਂ ਦੀ ਪਦਵੀ ਅਤਿ ਉਤਮ ਗਿਣੀ ਗਈ ਹੈ -

***ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹਨ ਭੇਵ॥***
***ਸਰਬ ਲੋਹ ਗ੍ਰੰਥ 'ਚੋਂ***

ਪਰ ਸਮੁੱਚਤਾ ਦੇ ਵਿਚ ਉਹ ਆਪ ਪ੍ਰਮੇਸ਼ਰ ਸਨ, ਉਸ ਸਮੁੱਚਤਾ ਦੇ ਅੱਗੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਝੁਕ ਗਏ, ਦੋਨੋਂ ਹੱਥ ਜੋੜ ਲਏ ਅਤੇ ਕਿਹਾ ਕਿ ਹੇ ਪ੍ਰਭੂ! ਇਸ ਅੰਮ੍ਰਿਤ ਦੀ ਦਾਤ ਤੋਂ ਮੈਨੂੰ ਵਾਂਝਾ ਨਾ ਰੱਖੀਂ ਇਹ ਮੈਨੂੰ ਵੀ ਪ੍ਰਾਪਤ ਹੋਵੇ। ਜਿਵੇਂ ਗੁਰੂ ਮਹਾਰਾਜ ਨੇ ਉਨ੍ਹਾਂ ਨੂੰ ਅੰਮ੍ਰਿਤ ਦ੍ਰਿੜ੍ਹ ਕਰਾਇਆ ਸੀ ਉਸ ਤਰ੍ਹਾਂ ਆਪ ਵੀ ਉਸ ਸਮੂੰਹ ਪ੍ਰਮੇਸ਼ਰ ਰੂਪ ਤੋਂ ਅੰਮ੍ਰਿਤ ਛਕਿਆ। ਇਸ ਤਰ੍ਹਾਂ ਦੇ ਨਾਲ ਆਪ ਉਨ੍ਹਾਂ ਦੇ ਨਾਲ ਓਤਪੋਤ ਹੋ ਗਏ, ਗੁਰੂ ਪੰਚ ਰੂਪ ਵਿਚ ਨਜ਼ਰ ਆ ਰਿਹਾ ਹੈ ਅਤੇ ਪੰਜ ਰੂਪ ਗੁਰੂ ਵਿਚ ਸਮਾਅ ਚੁੱਕੇ ਗੁਰੂ ਹਨ ਜਾਂ ਐਉਂ ਕਹਿ ਦੇਈਏ ਕਿ ਪਾਣੀ ਵਿਚ ਉਠ ਰਹੀਆਂ ਲਹਿਰਾਂ ਪਾਣੀ ਵਿਚ ਸਮਾਅ ਗਈਆਂ ਹਨ, ਪਾਣੀ ਉਨ੍ਹਾਂ ਵਿਚ ਅਤੇ ਉਹ ਪਾਣੀ ਵਿਚ ਸਮਾਅ ਗਈਆਂ ਹਨ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ-

***ਵਾਹਿਗੁਰੂ ਜੀ ਕਾ ਭਯੋ ਖਾਲਸਾ ਨੀਕਾ ਅਤਿ,***
***ਵਾਹਿਗੁਰੂ ਜੀ ਕੀ ਮਿਲ ਫਤੇ ਸੁ ਬੁਲਾਈ ਹੈ।***
***ਪੀਰ ਪਾਤਸ਼ਾਹ ਕਰਾਮਾਤੀ ਜੇ ਅਮਰ ਪੰਥ,***
***ਹਿੰਦੂ ਕਿ ਤੁਰਕ ਹੂੰ ਕੀ ਕਾਨ ਕੋ ਮਿਟਾਈ ਹੈ।***
***ਧਰਮ ਸਥਾਪਬੇ ਕੌਂ, ਪਾਪਨ ਕੇ ਖਾਪਬੇ ਕੋ,***
***ਗੁਰੂ ਜਾਪਬੇ ਕੋ, ਨਈ ਰੀਤ ਯੂ ਚਲਾਈ ਹੈ।***

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਗੁਰੂ ਜੀ ਨੇ ਫੁਰਮਾਇਆ ਕਿ ਖਾਲਸਾ ਜੀ! ਤੁਸੀਂ ਪ੍ਰਮੇਸ਼ਰ ਵਿਚ ਇਕ ਰੂਪ ਹੋ ਚੁੱਕੇ ਹੋਂ, ਗੁਰੂ ਅਤੇ ਪ੍ਰਮੇਸ਼ਰ ਵਿਚ ਹੁਣ ਕੋਈ ਭੇਤ ਨਹੀਂ ਰਿਹਾ। ਅਮੀਰੀ, ਵਜ਼ੀਰੀ, ਫਕੀਰੀ, ਤਦਬੀਰੀ, ਜੌਹੀਰੀ, ਅਕਲਗੀਰੀ, ਦਾਨ ਕੀ ਦਹੀਰੀ ਤੇ ਬੰਦੂਕ ਤਰਗਸ ਗੀਰੀ ਵੀ ਤੁਹਾਡੇ ਪਿਛੇ ਲੱਗੀ ਫਿਰੇਗੀ। ਆਪ ਅਕਾਲ ਪੁਰਖ ਦੀ ਬਖਸ਼ਿਸ਼ ਦਾ ਧਿਆਨ ਕਰਦਿਆਂ ਫੁਰਮਾਨ ਕਰਦੇ ਹਨ -

***ਗੁਰ ਬਰ ਅਕਾਲ ਕੇ ਹੁਕਮ ਸਿਓ,***
***ਉਪਜਿਓ ਬਿਗਿਆਨਾ।***
***ਤਬ ਸਹਜੇ ਰਚਿਓ ਖਾਲਸਾ ਸਾਬਤ ਮਰਦਾਨਾ।***

***ਭਾਈ ਗੁਰਦਾਸ ਜੀ, ਵਾਰ 41/16***

ਅਤੇ ਨਾਲ ਹੀ ਫੁਰਮਾਇਆ -

***ਸਭ ਏਕੋ ਏਕੋ ਏਕਨਾ, ਨਾਹੀ ਭੇਦ ਨ ਕਾਹੂ ਪੇਖਨਾ।***

ਇਸ ਪਾਹੁਲ ਨੂੰ ਅੰਮ੍ਰਿਤ ਦਾ ਪਵਿੱਤਰ ਨਾਮ ਦਿਤਾ ਗਿਆ, ਅੱਜ ਇਹ ਸੰਸਾਰ ਦੀ ਰਚਨਾ ਤੋਂ ਗੁਪਤ ਹੋਈ ਸ਼ਕਤੀ ਪ੍ਰਗਟ ਰੂਪ ਵਿਚ ਗੁਰੂ ਮਹਾਰਾਜ ਜੀ ਦੀ ਅਤੇ ਅਕਾਲ ਪੁਰਖ ਦੀ ਮਿਹਰ ਸਦਕੇ ਅਸਾਡੇ ਭਾਗਾਂ ਵਿਚ ਵੀ ਸਾਨੂੰ ਪ੍ਰਾਪਤ ਹੋਈ।

ਇਕ ਐਸੀ ਕਹਾਵਤ ਹੈ ਕਿ ਮੁੱਢ ਤੋਂ ਹੀ ਰਿਸ਼ੀਆਂ ਮੁਨੀਆਂ, ਦੇਵੀ ਦੇਵਤਿਆਂ, ਆਰਫਾਂ ਨੂੰ ਇਸ ਗੱਲ ਦਾ ਗਿਆਨ ਸੀ ਕਿ ਇਸ ਸ੍ਰਿਸ਼ਟੀ ਵਿਚ ਕੋਈ ਐਸਾ ਪਾਣੀ ਹੈ ਜਿਸ ਨੂੰ ਪੀਣ ਨਾਲ ਇਹ ਜੀਵ ਕਾਲ ਦੇ ਫੰਧੇ ਵਿਚੋਂ ਅਜ਼ਾਦ ਹੋ ਸਕਦਾ ਹੈ। ਇਸ ਨੂੰ ਆਬਿ-ਹਯਾਤ ਕਹਿੰਦੇ ਹਨ ਇਹ ਫਾਰਸੀ ਸ਼ਬਦ ਹੈ ਜਿਸ ਦਾ ਅਰਥ ਹੈ 'ਜੀਵਨ ਬਖਸ਼ਣ ਵਾਲਾ'। ਸਾਮੀ ਵਿਚਾਰਧਾਰਾ ਅਜਿਹੇ ਪਾਣੀ ਦੀ ਹੋਂਦ ਨੂੰ ਮੰਨਦੀ ਹੈ ਜਿਸ ਦੇ ਪੀਣ ਨਾਲ ਜੀਵ ਅਮਰ ਹੋ ਜਾਂਦਾ ਹੈ। ਭਾਰਤੀ ਵਿਚਾਰਧਾਰਾ ਵਿਚ ਇਸ ਦਾ ਸਮਾਨ-ਅਰਥੀ ਸ਼ਬਦ 'ਅੰਮ੍ਰਿਤ' ਹੈ ਜੋ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਸਾਗਰ ਨੂੰ ਰਿੜਕਣ ਤੇ ਬਾਕੀ ਤੇਰ੍ਹਾਂ ਰਤਨਾਂ ਨਾਲ ਸਾਗਰ ਵਿਚੋਂ ਕੱਢਿਆ ਸੀ। ਆਯੂਰਵੈਦਿਕ ਅਤੇ ਮਾਹਰਾਂ ਅਨੁਸਾਰ ਮੰਨਿਆ ਜਾਂਦਾ ਹੈ ਕਿ ਕਈ ਚਸ਼ਮਿਆਂ ਦੇ ਪਾਣੀ ਵਿਚ ਦਵਾਈਆਂ ਵਾਲੇ ਗੁਣ ਹੋਣ ਦੇ ਕਾਰਨ ਰੋਗਨਾਸ਼ਕ ਹੁੰਦੇ ਹਨ। ਇਨ੍ਹਾਂ ਨੂੰ ਅਲੰਕਾਰਕ ਸ਼ੈਲੀ ਵਿਚ ਜੀਵਨ ਦੇਣ ਵਾਲਾ ਪਾਣੀ ਅਥਵਾ 'ਆਬਿ-ਹਯਾਤ' ਆਖਦੇ ਹਨ। ਫਿਰ ਵੀ ਬਹੁਤ ਕੋਈ ਸ਼ਰਧਾ ਵਸ ਹੋ ਕੇ ਅਜਿਹੇ ਪਾਣੀਆਂ ਦੀ ਹੋਂਦ ਵਿਚ ਪੱਕਾ ਵਿਸ਼ਵਾਸ਼ ਰਖਦੇ ਹਨ। ਇਸਲਾਮੀ ਵਿਚਾਰਧਾਰਾ ਵਿਚ ਆਉਂਦਾ ਹੈ ਕਿ ਆਬਿ-ਹਯਾਤ ਦਾ ਚਸ਼ਮਾ ਘੁੱਪ-ਹਨ੍ਹੇਰੇ ਵਿਚ ਹੈ। ਇਸ ਉਤੇ ਖਵਾਜਾ ਖਿਜਰ ਦਾ ਕਬਜ਼ਾ ਹੈ ਜਿਸ ਨੇ ਇਹ ਪਾਣੀ ਪੀਤਾ ਹੋਇਆ ਹੈ।

ਇਹ ਪਾਣੀ ਪੀ ਕੇ ਉਸ ਨੂੰ ਸਦਾ ਲਈ ਅਮਰਤਾ ਪ੍ਰਾਪਤ ਹੋਈ ਹੋਈ ਹੈ। ਪ੍ਰਾਚੀਨ ਮੁਸਲਮਾਨ ਇਤਿਹਾਸਕਾਰਾਂ ਅਨੁਸਾਰ ਖਿਜ਼ਰ ਜ਼ੁਲਕਰਨਲ ਅਥਵਾ ਸਿਕੰਦਰ ਦਾ ਵਜ਼ੀਰ ਸੀ। ਉਹ ਆਬਿ-ਹਯਾਤ ਦਾ ਚਸ਼ਮਾ ਲੱਭਣ ਵਿਚ ਸਫਲ ਹੋ ਗਿਆ, ਜਦੋਂ ਕਿ ਇਸ ਚਸ਼ਮੇ ਨੂੰ ਮਕਦੂਨੀਆਂ ਦਾ ਬਾਦਸ਼ਾਹ ਸਿਕੰਦਰ ਵੀ ਟੋਲਦਾ ਫਿਰਦਾ ਸੀ ਪਰ ਸਿਕੰਦਰ ਇਸ ਦੀ ਪ੍ਰਾਪਤੀ ਵਿਚ ਅਸਫਲ ਰਿਹਾ। ਇਹ ਕਹਾਣੀ ਦਾ ਅਧਾਰ ਯੂਨਾਨੀ ਵਿਚ ਲਿਖਿਆ ਗਿਆ ਸਿਕੰਦਰ ਦਾ ਕਿੱਸਾ ਹੈ ਜਿਸ ਅਨੁਸਾਰ ਉਸ ਦੇ ਰਸੋਈਏ ਇਦਰੀਸ ਨੇ ਇਤਫਾਕ ਨਾਲ ਹੀ ਇਹ ਚਸ਼ਮਾ ਲੱਭਿਆ। ਉਹ ਲੂਣ ਲਾ ਕੇ ਰੱਖੀ ਇਕ ਮੱਛੀ ਨੂੰ ਇਸ ਦੇ ਚਸ਼ਮੇ ਦੇ ਪਾਣੀ ਵਿਚ ਸਾਫ ਕਰਨ ਲੱਗਾ ਸੀ ਕਿ ਮੱਛੀ ਜ਼ਿੰਦਾ ਹੋ ਕੇ ਹੱਥੋਂ ਨਿਕਲ ਗਈ। ਇਦਰੀਸ ਨੇ ਵੀ ਦੋ ਘੁੱਟ ਪਾਣੀ ਪੀ ਲਿਆ ਤੇ ਸਦਾ ਲਈ ਅਮਰ ਹੋ ਗਿਆ। ਸਿਕੰਦਰ ਉਸ ਚਸ਼ਮੇ ਨੂੰ ਢੂੰਡਣ ਤੇ ਵੀ ਨਾ ਲੱਭ ਸੱਕਿਆ। ਈਰਖਾ ਵਸ ਹੋ ਕੇ ਉਸ ਨੇ ਇਦਰੀਸ ਨੂੰ ਸਮੁੰਦਰ ਵਿਚ ਸੁੱਟ ਦਿਤਾ, ਜਿਸ ਤੋਂ ਉਹ ਸਮੁੰਦਰ ਦਾ ਅਮਰ ਦੇਵਤਾ ਹੋ ਗਿਆ। ਇਹ ਹੈ ਉਹ ਮੂਲ ਕਹਾਣੀ ਜਿਹੜੀ ਸ਼ਾਮ ਤੋਂ ਹੁੰਦੀ, ਅਰਬ ਵਿਚ ਪੁੱਜੀ ਅਤੇ ਜਿਸ ਦਾ ਥੋੜ੍ਹਾ ਜਿਹਾ ਸੰਕੇਤ ਕੁਰਾਨ ਵਿਚ ਵੀ ਮਿਲਦਾ ਹੈ। (ਸੂਰਤ 18, ਆਇਤ 59-63) ਦਾਰਸ਼ਨਿਕ ਦ੍ਰਿਸਟੀ ਤੋਂ ਦੇਖਿਆਂ 'ਆਬਿ-ਹਯਾਤ' ਮਨੁੱਖ ਦੀ ਸਦੀਵਤਾ ਪ੍ਰਾਪਤ ਕਰਨ ਦੀ ਤਾਂਘ ਦਾ ਹੀ ਸਹਿਲ ਜਿਹਾ ਸਾਧਨ ਹੈ ਜੋ ਉਸ ਦੀ ਕਲਪਨਾ ਨੇ ਪਾਰਸ ਰਸਾਇਣ ਆਦਿ ਵਸਤਾਂ ਵਾਂਗ ਕਲਪ ਲਿਆ ਹੈ। ***(ਪੰਜਾਬੀ ਵਿਸ਼ਵ ਕੋਸ਼, ਪੰਨਾ 272)***

ਗੁਰੂ ਮਹਾਰਾਜ ਜੀ ਨੇ ਇਸ ਉੜਾਉਣੀ ਨੂੰ ਗੁਪਤ ਨਹੀਂ ਰੱਖਿਆ। ਆਪ ਨੇ ਅੰਮ੍ਰਿਤ ਦੇ ਬਾਰੇ ਦਸਦਿਆਂ ਫੁਰਮਾਨ ਕੀਤਾ ਕਿ ਪਿਆਰਿਓ! ਇਹ ਅੰਮ੍ਰਿਤ ਉਹ ਵਸਤੂ ਹੈ ਜੋ ਕੇਵਲ ਗੁਰੂ ਪਾਸੋਂ ਹੀ ਪ੍ਰਾਪਤ ਹੁੰਦੀ ਹੈ ਹੋਰ ਕਿਸੇ ਪਾਸ ਇਸ ਵਸਤੂ ਦਾ ਭੰਡਾਰਾ ਨਹੀਂ ਹੈ, ਇਸ ਨੂੰ ਅੰਮ੍ਰਿਤ ਆਖਿਆ ਜਾਂਦਾ ਹੈ। ਇਹ ਅੰਮ੍ਰਿਤ ਪ੍ਰਭੂ ਦਾ ਨਾਮ ਹੈ ਜੋ ਇਸ ਜੀਵ ਨੂੰ ਹਉਮੈ ਦੀ ਬੇਹੋਸ਼ ਕਰਨ ਵਾਲੀ ਬੂਟੀ ਤੋਂ ਸੁਰਜੀਤ ਕਰਕੇ ਵਿਹੁ ਲਾਹ ਦਿੰਦਾ ਹੈ ਅਤੇ ਜੀਵ ਆਪਣਾ ਜੀਵ ਭਾਵ ਛੱਡ ਕੇ ਸਦਾ ਲਈ ਅਮਰ ਹੋ ਕੇ ਨਿਰਵਾਣ ਪਦ ਦੀ ਪ੍ਰਾਪਤੀ ਕਰ ਲੈਂਦਾ ਹੈ ਅਤੇ ਵਾਹਿਗੁਰੂ ਜੀ ਵਿਚ ਅਭੇਦ ਹੋ ਕੇ ਸਮਾਅ ਜਾਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਅੰਮ੍ਰਿਤੁ ਹਰਿ ਹਰਿ ਨਾਮ ਹੈ ਮੇਰੀ ਜਿੰਦੁੜੀਏ***
***ਅੰਮ੍ਰਿਤੁ ਗੁਰਮਤਿ ਪਾਏ ਰਾਮ॥***
***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥*** ***ਪੰਨਾ - 538***

ਇਸ ਅੰਮ੍ਰਿਤ ਦਾ ਸਵਾਦ ਬਿਨਾਂ ਚਖੇ ਤੋਂ ਅਨੁਮਾਨਿਆ ਨਹੀਂ ਜਾ ਸਕਦਾ। ਇਸ ਰਸ ਨੂੰ ਜਾਨਣ ਵਾਲਾ ਆਪਣਾ ਆਪਾ ਗੁਰੂ ਦੇ ਚਰਨਾਂ ਵਿਚ ਅਰਪਣ ਕਰਕੇ, ਗੁਰੂ ਦੀ ਦਇਆ ਨਾਲ ਗੁਰੂ ਤੋਂ ਸ਼ਬਦ ਦੀ ਪ੍ਰਾਪਤੀ ਕਰਦਾ ਹੈ ਅਤੇ ਅਮਰਪਦ ਦੀ ਪ੍ਰਾਪਤੀ ਕਰ ਲੈਂਦਾ ਹੈ। ਜਿਵੇਂ ਕਿ ਫੁਰਮਾਨ ਹੈ-

***ਵਿਣੁ ਚਾਖੇ ਸਾਦੁ ਕਿਸੈ ਨ ਆਇਆ॥***
***ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ॥***

***ਅੰਮ੍ਰਿਤੁ ਪੀ ਅਮਰਾ ਪਦੁ ਹੋਏ***
***ਗੁਰ ਕੈ ਸਬਦਿ ਰਸੁ ਤਾਹਾ ਹੇ॥*** ***ਪੰਨਾ – 1056***

ਅਤੇ ਪੀਣ ਦੀ ਵਿਧੀ ਵੀ ਆਪ ਨੇ ਫੁਰਮਾਨ ਕਰ ਦਿਤੀ ਹੈ ਕਿ ਪੰਜਾਂ ਪਿਆਰਿਆਂ ਰਾਹੀਂ ਸ਼ਕਤੀ ਰੂਪ ਅਤੇ ਗਿਆਨ ਦਾ ਪ੍ਰਕਾਸ਼ ਕਰਕੇ, ਹਨ੍ਹੇਰੇ ਨੂੰ ਦੂਰ ਕਰਨ ਵਾਲੀ ਅੰਮ੍ਰਿਤ ਰੂਪੀ ਦਵਾਈ ਪੀਣ ਲਈ ਰਸਨਾ ਦਾ ਪ੍ਰਯੋਗ ਕਰਨਾ ਪੈਂਦਾ ਹੈ। ਆਦਮੀ ਦੇ ਅੰਦਰ ਅੰਮ੍ਰਿਤ ਭਰਪੂਰ ਹੈ। ਜਿਸ ਤਰ੍ਹਾਂ ਦੇ ਨਾਲ ਖੂਹ ਵਿਚੋਂ ਪਾਣੀ ਕੱਢਣ ਵਾਲੀ ਬੀਬੀ ਲੱਜ ਤੇ ਡੋਲ ਨਾਲ ਪਾਣੀ ਕੱਢਦੀ ਹੈ ਇਵੇਂ ਜਿਵੇਂ ਜਗਿਆਸੂ ਸ੍ਵਾਸ ਦੀ ਮਦਦ ਨਾਲ ਰਸਨਾ ਨਾਲ, ਵਾਹਿਗੁਰੂ–ਵਾਹਿਗੁਰੂ ਕਰਕੇ ਅੰਦਰੋਂ ਅੰਮ੍ਰਿਤ ਕੱਢ ਕੇ ਪੀ ਪੀ ਕੇ ਮਸਤ ਹੋ ਜਾਂਦਾ ਹੈ –

***ਰਸਨਾ ਹਰਿ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥***
***ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥***
***ਪੰਨਾ – 570***

ਗੁਰੂ ਮਹਾਰਾਜ ਨੇ ਫੁਰਮਾਨ ਕਰ ਦਿਤਾ ਕਿ ਸੁਰ ਨਰ ਮੁਨ ਜਨ ਸਾਰੇ ਅੰਮ੍ਰਿਤ ਖੋਜ ਰਹੇ ਸਨ ਪਰ ਕਾਮਯਾਬ ਨਾ ਹੋ ਸਕੇ ਕਿਉਂਕਿ ਉਨ੍ਹਾਂ ਦੇ ਭਾਗਾਂ ਵਿਚ ਅੰਮ੍ਰਿਤ ਹੈ ਹੀ ਨਹੀਂ, ਉਨ੍ਹਾਂ ਨੇ ਜੋ ਸਮੁੰਦਰ ਰਿੜਕਣ ਪਿਛੋਂ ਅੰਮ੍ਰਿਤ ਪੀ ਵੀ ਲਿਆ ਤਾਂ ਉਹ ਅੰਮ੍ਰਿਤ ਮਾਦੀ ਸੀ। ਇਹ ਅੰਮ੍ਰਿਤ ਜੋ ਗੁਰੂ ਮਹਾਰਾਜ ਨੇ ਗੁਰਸਿੱਖਾਂ ਨੂੰ ਪਿਲਾਇਆ ਹੈ ਇਹ ਵੀ ਅੰਦਰੋਂ ਸਮੁੰਦਰ ਰਿੜਕ ਕੇ ਪ੍ਰਾਪਤ ਹੁੰਦਾ ਹੈ, ਇਹ ਮਧਾਨਾ ਸੁਰਤ ਵਿਚ ਟਿਕਾਇਆ ਜਾਂਦਾ ਹੈ, ਇਸ ਨੂੰ ਖਿੱਚਣ ਵਾਲੀਆਂ ਦੋ ਸ਼ਕਤੀਆਂ ਅਨੰਤ ਕਾਲ ਤੋਂ ਅਥੱਕ ਕ੍ਰਿਆਸ਼ੀਲ ਹਨ; ਇਕ ਨੂੰ ਦੈਵੀ ਸੰਪਰਦਾ ਤੇ ਦੂਸਰੀ ਨੂੰ ਆਸੁਰੀ ਸੰਪਰਦਾ ਆਖਿਆ ਜਾਂਦਾ ਹੈ। ਦੈਵੀ ਸੰਪਰਦਾ ਨੇਕੀਆਂ ਵਲ ਨੂੰ ਖਿਚਦੀ ਹੈ, ਆਸੁਰੀ ਹਨ੍ਹੇਰੇ ਵਲ ਨੂੰ, ਰਸਾਤਲ ਵਲ ਨੂੰ ਧੱਕੇ ਦਿੰਦੀ ਹੈ ਜਿਨ੍ਹਾਂ ਵਿਚ ਕਾਮ, ਕ੍ਰੋਧ, ਈਰਖਾ, ਨਿੰਦਿਆ, ਚੁਗਲੀ, ਵਖੀਲੀ, ਕਪਟ ਆਦਿ ਦਾ ਸਮੂਹ ਹੈ। ਦੂਜੇ ਪਾਸੇ ਦੈਵੀ ਸੰਪਰਦਾ ਸਤਿ, ਸੰਤੋਖ, ਦਇਆ, ਖਿਮਾ, ਸ਼ੀਲ, ਦਾਨ, ਸੌਚ, ਧੀਰਜ, ਸੇਵਾ ਆਦਿ ਹਨ। ਇਹ ਹਰਿ ਕਾ ਬਿਲੋਵਨਾ ਅੰਦਰ ਸਹਿਜ ਨਾਲ ਬਿਲੋਇਆ ਜਾਂਦਾ ਹੈ ਅਤੇ ਜਿਵੇਂ ਜੰਮੇ ਹੋਏ ਦੁੱਧ ਤੋਂ ਮੱਖਣ ਹੱਥ ਵਿਚ ਆਉਂਦਾ ਹੈ ਇਸੇ ਤਰ੍ਹਾਂ ਨਾਲ ਨਾਮ ਦਾ ਰਿੜਕਣਾ ਚਲਾ ਕੇ ਆਤਮ ਤੱਤ ਹੱਥ ਵਿਚ ਆਇਆ ਕਰਦਾ ਹੈ। ਅੰਮ੍ਰਿਤ ਉਹ ਸੋਝੀ ਹੈ, ਉਹ ਨਸ਼ਾ ਹੈ ਜਿਸ ਨੂੰ ਚੜ੍ਹ ਜਾਵੇ ਉਸ ਨੂੰ ਪ੍ਰਮੇਸ਼ਰ ਤੋਂ ਬਗੈਰ ਹੋਰ ਕੋਈ ਨਜ਼ਰ ਨਹੀਂ ਆਉਂਦਾ। ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥***
***ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥***
***ਪੰਨਾ – 918***

ਇਹ ਅੰਮ੍ਰਿਤ ਦੀ ਦਾਤ, ਜਿਥੇ ਗੁਰਮੁਖ ਪਿਆਰੇ ਇਕੱਠੇ ਹੋ ਕੇ ਇਕ ਚਿੱਤ, ਇਕ ਮਨ ਸਹਿਤ ਪ੍ਰਭੂ ਦੇ ਗੁਣ ਗਾਉਂਦੇ ਹਨ ਉਥੇ ਪ੍ਰਭੂ ਦਾ ਝਰੋਖਾ ਖੁਲ੍ਹਦਾ ਹੈ ਅਤੇ ਇਹ ਦਾਤ ਪ੍ਰਭੂ ਦੇ ਪਿਆਰਿਆਂ ਨੂੰ ਵੰਡੀ ਜਾਂਦੀ ਹੈ। ਜਿਸਨੂੰ ਇਸ ਦਾ ਨਸ਼ਾ ਚੜ੍ਹ ਜਾਵੇ ਤਾਂ ਫੇਰ ਕਦੇ ਉਤਰਿਆ ਨਹੀਂ ਕਰਦਾ –

*ਪੋਸਤ ਮਦ ਅਫੀਮ ਭੰਗ ਉਤਰ ਜਾਇ ਪਰਭਾਤ।*
*ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।*

ਗੁਰੂ ਮਹਾਰਾਜ ਦਾ ਫੁਰਮਾਨ ਹੈ –

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*
*ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥*
*ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥ ਪੰਨਾ – 146*

ਵਿਹੁ ਦੀ ਮੈਲ ਅੰਮ੍ਰਿਤਸਰ ਇਸ਼ਨਾਨ ਕਰਕੇ ਉਤਰ ਜਾਂਦੀ ਹੈ, ਗੁਰੂ ਸਰ ਗੁਰਬਾਣੀ ਹੈ, ਇਸ ਵਿਚ ਜਲ 'ਨਾਮ' ਦਾ ਹੈ, ਫੁਰਮਾਨ ਹੈ –

*ਸੇਵਹੁ ਸਤਿਗੁਰ ਸਮੁੰਦੁ ਅਥਾਹਾ॥*
*ਪਾਵਹੁ ਨਾਮੁ ਰਤਨੁ ਧਨੁ ਲਾਹਾ॥*
*ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ*
*ਗੁਰ ਸਰ ਸੰਤੋਖੁ ਪਾਇਆ॥ ਪੰਨਾ – 1043*

ਸੋ ਇਸ ਕਰਕੇ ਮੁੱਖ ਦੁਆਰਾ ਪਾਉਣ ਦਾ ਸਾਧਨ ਅੰਮ੍ਰਿਤ ਹੀ ਹੈ।

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ*
*ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥*
*ਪੰਨਾ – 659*

ਸੋ ਇਹ ਨਾਮ ਅੰਮ੍ਰਿਤ ਦੀ ਪਾਹੁਲ ਛਕਣ ਵਾਲਿਆਂ ਦਾ ਦੇਹ ਅਧਿਆਸ ਟੁੱਟ ਗਿਆ, ਆਪਣੇ ਆਪੇ ਦੀ ਪਛਾਣ ਹੋ ਗਈ ਅਤੇ ਉਹ ਵਸਤੂ ਲੱਭ ਲਈ ਜੋ ਪ੍ਰਭੂ ਨੇ ਇਸ ਸਰੀਰ ਦੇ ਅੰਦਰ ਹੀ ਲੁਕਾਈ ਹੋਈ ਸੀ। ਅਜਿਹੇ ਅੰਮ੍ਰਿਤ ਨੂੰ ਪੀਣ ਵਾਲੇ ਨੂੰ ਗੁਰੂ ਦਸ਼ਮੇਸ਼ ਪਿਤਾ ਜੀ ਨੇ 'ਖਾਲਸਾ' ਆਖਿਆ ਹੈ। ਖਾਲਸਾ ਅਮਰ ਹੈ, ਪੂਰਾ ਸਤਿਗੁਰੂ ਹੈ, ਗੁਰੂ ਦਾ ਰੂਪ ਹੈ, ਖਾਲਸਾ ਆਪ ਹੀ ਪ੍ਰਮੇਸ਼ਰ ਹੈ। ਖਾਲਸਾ ਇਕ ਪਦਵੀ ਹੈ ਜਿਸ ਦੇ ਅੰਦਰ ਪੂਰਨ ਜੋਤ ਜਗ ਕੇ ਅਗਿਆਨ ਦੇ ਹਨ੍ਹੇਰੇ ਦਾ ਨਾਸ਼ ਹੋ ਜਾਂਦਾ ਹੈ, ਉਸ ਬਾਰੇ ਆਪ ਨੇ ਫੁਰਮਾਨ ਕੀਤਾ ਹੈ –

*ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ, ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ।।*

ਇਹ ਸੰਸਾਰ ਦੇ ਉਤੇ ਅਜਿਹੀ ਕ੍ਰਿਆ ਸੀ ਜਿਸ ਨੇ ਕਲਜੁਗ ਵਿਚ ਸਤਿਜੁਗ ਵਰਤਾਅ ਦਿਤਾ ਅਤੇ ਅਜਿਹਾ ਵਜੂਦ ਸੰਸਾਰ ਵਿਚ ਪੈਦਾ ਹੋਇਆ ਜਿਸ ਦੇ ਹਿਰਦੇ ਵਿਚ ਹਮੇਸ਼ਾ ਇਹ ਧੁਨ ਉਠਦੀ ਹੈ –

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।*

ਉਹ ਪੂਰਨ ਗਿਆਨਵਾਨ ਹੈ, ਮਾਇਆ ਦੇ ਨੇੜੇ ਤੇੜੇ ਕੋਈ ਲੇਪ ਸ਼ੇਪ ਹੀ ਨਹੀਂ। ਖਾਲਸਾ ਵਜੂਦ ਦੇ ਅੰਦਰ ਪ੍ਰਭੂ ਜੋਤ ਲਟ-ਲਟ ਕਰਕੇ ਪ੍ਰਕਾਸ਼ ਦੇ ਰਹੀ ਹੈ। ਉਸ ਨੂੰ ਹਰ ਜੀਵ, ਜੰਤੂ, ਪਰਬਤ, ਜਲ, ਥਲ ਵਿਚ ਇਕ ਰਸ

ਪ੍ਰਮੇਸ਼ਰ ਦੀ ਜੋਤ ਦੇ ਦਰਸ਼ਨ ਹੁੰਦੇ ਹਨ। ਉਹ ਪ੍ਰਮੇਸ਼ਰ ਤੋਂ ਆਪ ਵਖਰਾ ਨਹੀਂ ਹੈ, ਪ੍ਰਮੇਸ਼ਰ ਉਸ ਤੋਂ ਵਖਰਾ ਨਹੀਂ ਹੈ। ਇਹ ਦੋ ਹਸਤੀਆਂ ਨਹੀਂ ਹਨ, ਇਕੋ ਹਸਤੀ ਦੇ ਦੋ ਨਾਮ ਹਨ; ਚਾਹੇ ਉਸ ਨੂੰ ਖਾਲਸਾ ਕਹਿ ਲਓ, ਚਾਹੇ ਵਾਹਿਗੁਰੂ ਕਹਿ ਲਓ। ਸੰਸਾਰ ਉਤੇ ਇਹ ਘਟਨਾ ਅਲੌਕਿਕ ਸੀ ਜਿਸ ਨੇ ਸੰਸਾਰ ਨੂੰ ਇਕ ਅਜਿਹੀ ਸੇਧ ਦਿਤੀ ਕਿ ਪਿਆਰਿਓ! ਤੁਹਾਨੂੰ ਐਟਮ ਬੰਬਾਂ ਦੀ ਲੋੜ ਨਹੀਂ, ਤੁਹਾਨੂੰ ਬਹੁਤ ਭਿਆਨਕ ਹਥਿਆਰ ਬਣਾਉਣ ਦੀ ਲੋੜ ਨਹੀਂ, ਤੁਸੀਂ ਖਾਲਸਾ ਆਦਰਸ਼ ਨੂੰ ਪ੍ਰਾਪਤ ਕਰੋ, ਤੁਸੀਂ ਸਾਰੇ ਭਾਈ ਭਾਈ ਹੋ ਜਾਵੋਂਗੇ, ਇਕੋ ਜੋਤ ਹੋ ਜਾਵੋਂਗੇ ਅਤੇ ਇਹ ਸੂਝ ਹੋ ਜਾਵੇਗੀ –

***ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥***
***ਪੰਨਾ – 97***

ਆਪਣੀ ਸਾਰਿਆਂ ਦੀ ਸਾਂਝੀ ਇਹ ਦੁਨੀਆਂ ਹੋ ਜਾਵੇਗੀ, ਇਹ ਧਰਤੀ ਤੁਹਾਡਾ ਆਪਣਾ ਘਰ ਹੋ ਜਾਵੇਗੀ, ਇਸ ਵਿਚ ਸਾਰੇ ਹੀ ਆਪਣੇ ਹਿਤੂ ਵਸਦੇ ਹਨ, ਸਾਰੀ ਮਲਕੀਅਤ ਸਾਰੀ ਦੌਲਤ, ਸਰਬ ਸ੍ਰਿਸ਼ਟੀ ਦੀ ਸਾਂਝੀ ਹੈ ਇਸ ਉਪਰ ਇਕ ਬੰਦੇ ਦਾ, ਇਕ ਕੌਮ ਦਾ, ਇਕ ਦੇਸ਼ ਦਾ ਅਧਿਕਾਰ ਹੋ ਜਾਣਾ ਇਕ ਅੰਧਕਾਰਮਈ ਸੂਝ ਹੈ। ਇਹ ਧਰਤੀ ਅਸੀਂ ਨਹੀਂ ਬਣਾਈ, ਇਹ ਅੰਮ੍ਰਿਤ ਦੇ ਮਾਲਕ ਨੇ ਬਣਾਈ ਹੈ। ਇਸ ਦੇ ਵਸੀਲੇ ਉਸ ਨੇ ਆਪਣੀ ਸ੍ਰਿਸ਼ਟੀ ਨੂੰ ਸਾਂਝੇ ਕੀਤੇ ਹਨ। ਉਸ ਨੇ ਉਹ ਗਿਆਨ ਬਖਸ਼ਿਆ ਹੈ ਉਹ ਅੰਮ੍ਰਿਤ ਦੀ ਦਾਤ ਬਖਸ਼ੀ ਹੈ ਜਿਸ ਨੂੰ ਪ੍ਰਾਪਤ ਕਰਕੇ ਦ੍ਵੈਤਪੁਣੇ ਦਾ ਸਦੀਵੀ ਖਾਤਮਾ ਹੋ ਜਾਂਦਾ ਹੈ। ਅਜਿਹਾ ਜੀਵਨ ਸੰਸਾਰ ਵਿਚ ਉਭਰ ਕੇ ਸਾਮ੍ਹਣੇ ਆਉਂਦਾ ਹੈ ਜਿਹੜਾ ਦੂਸਰਿਆਂ ਦੀ ਰਾਖੀ ਕਰਨ ਲਈ ਆਪਣਾ ਘਰ, ਆਪਣਾ ਸੁਖ, ਆਪਣੇ ਬਾਲ ਬੱਚੇ, ਅਪਣੱਤ ਦੀ ਹੱਦ ਨੂੰ ਤੋੜਦਿਆਂ ਹੋਇਆਂ ਸਰਬ ਸੰਸਾਰ ਦੇ ਉਤੇ ਸਰਬ ਸਾਂਝ ਦੇ ਉਦੇਸ਼ ਨੂੰ ਸਾਮ੍ਹਣੇ ਰਖਦੇ ਹੋਏ, ਕੁਰਬਾਨੀ ਦੇ ਦਿੰਦਾ ਹੈ।

ਸਮਝੋ ਇਹ ਅੰਮ੍ਰਿਤ ਕੀ ਹੈ। 1699 ਨੂੰ ਸੰਸਾਰ ਮੰਚ ਉਪਰ ਇਕ ਕਰਾਮਾਤ ਹੋਈ, ਅਜਿਹੀ ਕਰਾਮਾਤ ਹੋਰ ਕੋਈ ਸੂਰਮਾ ਨਹੀਂ ਦਿਖਾ ਸਕਿਆ। ਗੁਰੂ ਦਸ਼ਮੇਸ਼ ਪਿਤਾ ਨੂੰ ਅਕਾਲ ਪੁਰਖ ਨੇ ਆਪ ਕਿਹਾ ਸੀ –

***ਮੈ ਅਪੁਨਾ ਸੁਤ ਤੁਹਿ ਨਿਵਾਜਾ।***
***ਪੰਥ ਪ੍ਰਚੁਰ ਕਰਬੇ ਕਉ ਸਾਜਾ।***
***ਜਹਾ ਤਹਾ ਤੈ ਧਰਮੁ ਚਲਾਇ।***
***ਕਬੁਧਿ ਕਰਨ ਤੇ ਲੋਕ ਹਟਾਇ।*** ***ਅਕਾਲ ਪੁਰਖ॥ ਚੌਪਈ॥***

ਇਸ ਅੰਮ੍ਰਿਤ ਵਿਚ ਕੁਬੁੱਧੀ ਨੂੰ ਦੂਰ ਕਰਨ ਵਾਲੀ ਦਵਾਈ ਹੈ। ਅੰਮ੍ਰਿਤ ਆਪ ਪ੍ਰਮੇਸ਼ਰ ਹੈ ਕਿਉਂਕਿ ਉਸ ਨੂੰ ਅਕਾਲ ਪੁਰਖ ਆਖਦੇ ਹਨ, ਉਹ ਕਾਲ ਦੀ ਵਲਗਣ ਵਿਚ ਨਹੀਂ ਹੈ। ਅੰਮ੍ਰਿਤ ਦਾ ਸੰਪਰਕ ਜਿਸ ਜੀਵ ਜੰਤੂ ਨਾਲ ਵੀ ਹੋ ਗਿਆ ਅੰਮ੍ਰਿਤ ਉਸ ਨੂੰ ਕਾਲ ਮੰਡਲ ਵਿਚੋਂ ਚੁੱਕ ਕੇ ਅਕਾਲ ਮੰਡਲ ਵਿਚ ਪਹੁੰਚਾ ਦਿੰਦਾ ਹੈ। ਇਹ ਅੰਮ੍ਰਿਤ ਕਿਸੇ ਖਾਸ ਫਿਰਕੇ, ਕਿਸੇ ਖਾਸ ਆਗੂ ਦੀ ਮਲਕੀਅਤ ਨਹੀਂ ਹੈ। ਇਸ ਦੇ ਪਿਆਲੇ ਲਬਾ-ਲਬ ਭਰੇ ਪਏ ਹਨ ਪਰ ਇਹ ਜੀਵ ਉਨ੍ਹਾਂ ਅੰਮ੍ਰਿਤਮਈ ਪਿਆਲਿਆਂ ਨੂੰ ਛੱਡ ਕੇ ਪ੍ਰਕ੍ਰਿਤੀ ਦੀ ਪਕੜ ਵਿਚ ਆਪਣਾ ਸਮਾਂ ਗੁਆ ਰਿਹਾ ਹੈ। ਗੁਰੂ ਮਹਾਰਾਜ ਫੁਰਮਾਨ ਕਰਦੇ ਹਨ ਕਿ ਇਹ ਅੰਮ੍ਰਿਤ ਲੁੱਟਿਆ ਜਾ ਰਿਹਾ ਹੈ –

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ***
***ਮਨਮੁਖਾ ਸਾਦੁ ਨ ਪਾਇਆ॥***
***ਜਿਉ ਕਸਤੂਰੀ ਮਿਰਗੁ ਨ ਜਾਣੈ***
***ਭ੍ਰਮਦਾ ਭਰਮਿ ਭੁਲਾਇਆ॥***
***ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ॥***

***ਪੰਨਾ – 644***

***ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ***
***ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥***

***ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ***
***ਕੋਇ ਨ ਸੁਣੈ ਪੂਕਾਰਾ॥***  ***ਪੰਨਾ – 600***

ਐ ਪ੍ਰੇਮੀਓ! 1999 ਦੀ ਵਿਸਾਖੀ ਜਾਣ ਕੇ ਤੁਸੀਂ ਬੜੀਆਂ ਖੁਸ਼ੀਆਂ ਮਨਾ ਰਹੇ ਹੋਂ, ਪਿਆਰਿਓ! ਇਕ ਗੱਲ ਯਾਦ ਰੱਖੋ, ਖੁਸ਼ੀਆਂ ਬਾਹਰੋਂ ਨਹੀਂ ਆਇਆ ਕਰਦੀਆਂ, ਖੁਸ਼ੀਆਂ ਦਾ ਭੰਡਾਰ ਤੁਹਾਡੇ ਅੰਦਰ ਅੰਮ੍ਰਿਤ ਰੂਪ ਵਿਚ ਭਰਿਆ ਪਿਆ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਸ ਨਾਮ ਅੰਮ੍ਰਿਤ ਬਿਨਾਂ ਕਿਤੋਂ ਵੀ ਸ਼ਾਂਤੀ ਨਹੀਂ ਆ ਸਕਦੀ। ਜਿਵੇਂ ਕਿ ਫੁਰਮਾਨ ਹੈ –

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥***

***ਪੰਨਾ – 707***

ਸਮਝਣ ਦੀ ਕੋਸ਼ਿਸ਼ ਕਰੋ ਕਿ 1699 ਵਿਚ ਜੋ ਅੰਮ੍ਰਿਤ ਦੀ ਅਮੁੱਕ ਧਾਰਾ ਸਤਿਗੁਰੂ ਜੀ ਨੇ ਸੰਸਾਰ ਦੇ ਭਲੇ ਲਈ ਪ੍ਰਗਟ ਕੀਤੀ, ਉਹ ਸੰਸਾਰ ਦੇ ਸਦੀਵੀ ਅਮਨ ਲਈ ਹੈ, ਗਿਆਨ ਲਈ ਹੈ। ਵਾਹਿਗੁਰੂ ਜੀ ਕ੍ਰਿਪਾ ਕਰਨ, ਅਸਾਨੂੰ ਵੀ ਨਾਮ ਅੰਮ੍ਰਿਤ ਦੀ ਸੋਝੀ ਹੋ ਜਾਵੇ ਅਤੇ ਨਾਮ ਅੰਮ੍ਰਿਤ ਦੀ ਪ੍ਰਾਪਤੀ ਲਈ ਕੀਮਤ ਦੇਣ ਦੀ ਭਾਵਨਾ ਅੰਦਰ ਜਾਗ ਸਕੇ। ਸੰਸਾਰ ਵਿਚ ਸਿਰਫ 'ਮੈਂ' ਤੇ 'ਤੂੰ' ਦਾ ਝਗੜਾ ਹੈ। ਜਦੋਂ 'ਮੈਂ' ਮਿਟ ਜਾਵੇ ਤਾਂ ਤੂੰ ਹੀ ਤੂੰ ਰਹਿ ਜਾਂਦਾ ਹੈ ਫੇਰ ਗੁਰੂ ਦਸ਼ਮੇਸ਼ ਪਿਤਾ ਜੀ ਦਾ ਉਪਦੇਸ਼ ਸਮਝ ਵਿਚ ਆਉਂਦਾ ਹੈ –

***ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਊਠੇ,***
***ਨਿਆਰੇ ਨਿਆਰੇ ਹੋਇ ਕੈ, ਫੇਰਿ ਆਗ ਮੈ ਮਿਲਾਹਿੰਗੇ॥***
***ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈਂ,***
***ਧੂਰਿ ਕੇ ਕਨੂਕਾ ਫੇਰ ਧੂਹਿ ਹੀ ਸਮਾਹਿੰਗੇ॥***
***ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ***
***ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥***
***ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,***
***ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥***  ***ਅਕਾਲ ਉਸਤਤਿ***

ਇਸ ਕਰਕੇ ਜੰਮ-ਜੰਮ ਮਨਾਓ ਵਿਸਾਖੀਆਂ, 300 ਸਾਲੇ, ਹੋਰ ਜੋ ਜੀਅ ਚਾਹੁੰਦਾ ਹੈ ਮਨਾਓ ਪਰ ਅਸੀਂ ਸੰਸਾਰ ਵਿਚ ਆਏ ਹੀ ਇਸ ਅੰਮ੍ਰਿਤ ਦੀ

ਪ੍ਰਾਪਤੀ ਲਈ ਹਾਂ ਜਿਸ ਨੂੰ ਪੀ ਕੇ ਅਸੀਂ ਜੰਮਣ ਮਰਨ ਦਾ ਚੱਕਰ ਖਤਮ ਕਰਕੇ ਪ੍ਰਮ ਨਿਰਵਾਣ ਪਦ ਦੀ ਪ੍ਰਾਪਤੀ ਕਰ ਲਈਏ।

'ਆਤਮ ਮਾਰਗ' ਅਦਾਰਾ ਵਾਹਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਅਸੀਂ ਵੀ ਅੰਮ੍ਰਿਤ ਦੀ ਪਛਾਣ ਕਰ ਸਕੀਏ ਅਤੇ ਅਸੀਂ ਅਰਦਾਸ ਕਰਦੇ ਹਾਂ ਕਿ ਸਾਰੇ ਸੰਸਾਰ ਨੂੰ ਇਸ ਅੰਮ੍ਰਿਤ ਦੀ ਸੋਝੀ ਹੋਵੇ। ਫੇਰ ਅਸਾਡਾ 1999 ਦੀ ਵਿਸਾਖੀ ਦਾ ਦਿਹਾੜਾ ਮਨਾਉਣਾ ਸਫਲ ਹੈ। ਖਾਲਸਾ ਜੀ ਨੂੰ ਗੁਰੂ ਮਹਾਰਾਜ ਜੀ ਨੇ ਆਪਣਾ ਸਰੂਪ ਬਣਾਇਆ ਅਤੇ ਇਹ ਵੀ ਕਹਿ ਦਿਤਾ ਕਿ ਮੈਂ ਖਾਲਸੇ ਵਿਚ ਨਿਵਾਸ ਰਖਦਾ ਹਾਂ ਅਤੇ ਮੈਂ ਆਪਣਾ ਸਾਰਾ ਤੇਜ਼ ਖਾਲਸੇ ਨੂੰ ਦਿਤਾ ਹੈ। ਜਦੋਂ ਭਰਮ ਭੇਖਾਂ ਵਾਲਾ ਮਨੁੱਖ ਆਪਣੇ ਆਪ ਨੂੰ ਖਾਲਸਾ ਕਹਾਉਂਦਾ ਹੈ ਉਥੇ ਮੈਂ ਆਪਣਾ ਤੇਜ਼ ਨਹੀਂ ਦਿੰਦਾ। ਫੁਰਮਾਨ ਹੈ -

***ਖ਼ਾਲਸਾ ਅਕਾਲ ਪੁਰਖ ਕੀ ਫੌਜ॥***
***ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥***
***ਜਬ ਲਗ ਖ਼ਾਲਸਾ ਰਹੇ ਨਿਆਰਾ॥***
***ਤਬ ਲਗ ਤੇਜ ਦੀਉ ਮੈਂ ਸਾਰਾ।।***
***ਜਬ ਇਹ ਗਹੈ ਬਿਪਰਨ ਕੀ ਰੀਤ॥***
***ਮੈਂ ਨ ਕਰੋਂ ਇਨ ਕੀ ਪ੍ਰਤੀਤ॥*** **ਸਰਬ ਲੋਹ ਗ੍ਰੰਥ 'ਚੋਂ**

ਸੋ ਇਸ ਕਲਜੁੱਗ ਦੇ ਅੰਧਕਾਰ ਵਿਚ ਅਜਿਹਾ ਆਦਰਸ਼ ਪ੍ਰਗਟ ਹੋਇਆ, ਉਸ ਆਦਰਸ਼ ਨੂੰ ਪਛਾਣੋ। ਐਵੇਂ ਵੈਰ ਵਿਰੋਧ ਵਿਚ ਨਾ ਪਵੋ। ਗੁਰਦੁਆਰੇ, ਮੰਦਰਾਂ ਦੇ ਕਬਜ਼ਿਆਂ ਨੂੰ ਲੈਣ ਵਿਚ ਨਾ ਫਸੋ। ਤੁਸੀਂ ਇਕੋ ਜੋਤ ਦੇ ਵੱਖਰੇ-ਵੱਖਰੇ ਅੰਗ ਹੋਂ ਤੁਸੀਂ ਆਪਣੇ ਆਪ ਨੂੰ ਪਛਾਣੋ। ਤੁਸੀਂ ਆਪ ਹੀ ਸਾਰੇ ਸੰਸਾਰ ਦਾ ਰੂਪ ਧਾਰਨ ਕੀਤਾ ਹੋਇਆ ਹੈ। ਵਾਹਿਗੁਰੂ ਜੀ ਕ੍ਰਿਪਾ ਕਰਨ, ਅਸਾਨੂੰ ਇਹ ਸੋਝੀ ਪ੍ਰਦਾਨ ਕਰਨ ਜਿਥੇ ਇਹ ਪ੍ਰਗਟ ਹੋ ਜਾਵੇ -

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥***
***ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥***
***ਪੰਨਾ - 610***

ਦੂਸਰੇ ਨੂੰ ਮਾੜਾ ਨਾ ਕਹੋ, ਬੁਰਾ ਨਾ ਕਹੋ, ਦੂਸਰੇ ਦੀਆਂ ਬੁਰਿਆਈਆਂ ਨਾ ਕਰੋ; ਪਛਾਣੋ ਗੁਰਮਤਿ ਕੀ ਆਦੇਸ਼ ਦਿੰਦੀ ਹੈ -

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥ ਪੰਨਾ - 1364***

***ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪੰਨਾ - 728***

ਅੰਤ ਵਿਚ ਅਰਦਾਸ ਹੈ ਵਾਹਿਗੁਰੂ ਜੀ ਸਮੁੱਚੀ ਮਾਨਵਤਾ ਉਪਰ ਕ੍ਰਿਪਾ ਕਰਨ, ਇਨ੍ਹਾਂ ਦੇ ਐਟਮ ਬੰਬ ਖਤਮ ਹੋ ਜਾਣ, ਬਿਫਲ ਹੋ ਜਾਣ, ਭੂਗੋਲਿਕ ਹਦਬੰਦੀਆਂ ਟੁੱਟ ਜਾਣ। ਮਨੁੱਖ ਇਕ ਹੈ, ਇਸ ਨੂੰ ਵੰਡੋ ਨਾ, ਇਹ ਵਾਹਿਗੁਰੂ ਦੀ ਜਾਤ-ਏ-ਖਾਸ ਹੈ। ਨਫਰਤ, ਵੈਰ, ਸਦਾ ਦੁਖ ਦਾ ਕਾਰਨ ਬਣਦਾ ਹੈ, ਗੁਰੂਆਂ ਦਾ ਇਹ ਆਦਰਸ਼ ਨਹੀਂ ਸੀ।

ਭਾਈ ਘਨਈਏ ਦੀ ਕ੍ਰਿਆ, ਸਾਰਿਆਂ ਨੂੰ ਇਕ ਰੂਪ ਜਾਣ ਕੇ ਪਾਣੀ

ਪਿਲਾਉਣਾ, ਇਸ ਬਾਰੇ ਗੁਰੂ ਦਸ਼ਮੇਸ਼ ਪਿਤਾ ਜੀ ਨੇ ਪ੍ਰਵਾਨਗੀ ਦਿੰਦਿਆਂ ਫੁਰਮਾਇਆ, ਭਾਈ ਘਨਈਆ! ਨਿਹਾਲ-ਨਿਹਾਲ-ਨਿਹਾਲ। ਤੂੰ ਹੁਣ ਮੈਨੂੰ ਇਕੱਲਾ ਪਾਣੀ ਹੀ ਨਾ ਪਿਲਾਇਆ ਕਰ, ਮਲ੍ਹਮ ਤੇ ਪੱਟੀ ਦੇ ਕੇ ਕਿਹਾ ਕਿ ਮੇਰੇ ਜ਼ਖਮ ਸਾਫ ਕਰਕੇ ਪੱਟੀ ਵੀ ਕਰਿਆ ਕਰ ਤੇ ਤੂੰ ਮੇਰੀ ਸੰਭਾਲ ਵੀ ਕਰਿਆ ਕਰ। ਗੁਰਮੁਖਾ! ਸਾਰਿਆਂ ਨੂੰ ਦਸ ਦੇ ਕਿ ਮੈਂ ਸਾਰੀਆਂ ਘਟਾਂ ਵਿਚ ਸਮਾਨ ਰੂਪ ਵਿਚ ਹਾਂ। ਮੇਰੇ ਲਈ ਇਨਸਾਨੀ ਹੋਂਦ ਇਕੋ ਪ੍ਰਭੂ ਦਾ ਰੂਪ ਹੈ। ਮੈਂ ਸਾਰਿਆਂ ਵਿਚ ਅਤੇ ਸਾਰੇ ਮੇਰੇ ਵਿਚ ਹਨ।

ਤੈਨੂੰ ਅਤਿ ਉਚਾ ਬਣਾ ਕੇ ਖਾਲਸੇ ਦਾ ਖਿਤਾਬ ਦਿਤਾ ਸੀ, ਤੇਰਾ ਫਰਜ਼ ਸੀ ਕਿ ਤੂੰ ਇਸ ਨੂੰ ਸਾਰੇ ਸੰਸਾਰ ਵਿਚ ਪ੍ਰਗਟ ਕਰਕੇ ਅਤੇ ਸੰਸਾਰ ਵਿਚ ਦ੍ਵੈਤ ਨੂੰ ਖਤਮ ਕਰ ਦਿੰਦਾ। ਮੈਂ ਘਟ-ਘਟ ਵਿਚ ਵਸ ਰਿਹਾ ਹਾਂ। ਸਭ ਵਿਚ ਪਛਾਨਣ ਦਾ ਯਤਨ ਕਰ, ਫੇਰ ਤੇਰੇ ਵਿਸਾਖੀ ਦੇ ਦਿਹਾੜੇ, 300 ਸਾਲੇ, ਮੇਲੇ ਮਨਾਉਣੇ ਸਫਲ ਹਨ। ਫੇਰ ਮੇਰੀ ਖੁਸ਼ੀ ਤੇਰੇ ਉਤੇ ਪ੍ਰਵਾਹ ਰੂਪ ਵਿਚ ਵਰਸੇਗੀ। ਦੇਖ ਮੈਂ ਬਾਰ-ਬਾਰ ਕਹਿੰਦਾ ਹਾਂ -

***ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ।***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ।*** ***ਜਾਪੁ ਸਾਹਿਬ***

ਆਦਿ ਵਿਚ ਵੀ ਮੈਂ ਹੀ ਸੀ, ਜਦੋਂ ਸਮਾਂ ਸ਼ੁਰੂ ਹੋਇਆ ਉਸ ਵੇਲੇ ਵੀ ਮੈਂ ਹੀ ਸੀ, ਅੱਜ ਦੇ ਸੰਸਾਰ ਵਿਚ ਵੀ ਮੈਂ ਹੀ ਹਾਂ, ਜਦੋਂ ਸੰਸਾਰ ਨਹੀਂ ਰਹੇਗਾ ਉਸ ਵੇਲੇ ਵੀ ਮੈਂ ਹੀ ਹੋਵਾਂਗਾ। ਮੈਂ ਹੀ ਆਪਣੀ ਖੇਲ੍ਹ ਕਰ ਰਿਹਾ ਹਾਂ, ਕਿਤੇ ਗੁਰੂ ਰੂਪ ਹੋ ਕੇ ਮਤ ਦੇ ਰਿਹਾ ਹਾਂ, ਜਨਮ ਮਰਨ ਦੇ ਚੱਕਰ ਵਿਚੋਂ ਕੱਢ ਰਿਹਾ ਹਾਂ; ਕਿਤੇ ਆਪ ਹੀ ਗੁਰਸਿੱਖ ਰੂਪ ਵਿਚ ਸੇਵਾ ਕਰ ਰਿਹਾ ਹਾਂ। ਮੈਂ ਕੁਛ ਛੁਪਾ ਕੇ ਨਹੀਂ ਰੱਖਿਆ, ਸਭ ਕੁਝ ਗੁਰਬਾਣੀ ਵਿਚ ਲਿਖ ਦਿਤਾ ਹੈ, ਇਸ ਨੂੰ ਅਪਣਾਅ, ਫੇਰ ਦੁਖ ਦਾ ਨਾਮ ਨਿਸ਼ਾਨ ਨਹੀਂ ਰਹੇਗਾ, ਫੇਰ ਤੈਨੂੰ ਪਤਾ ਲਗ ਜਾਵੇਗਾ-

***ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥***
***ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥***
***ਪੰਨਾ - 1302***

ਅੰਤ ਵਿਚ ਅਰਦਾਸ ਹੈ, ਵਾਹਿਗੁਰੂ ਸਰਬੱਤ ਦਾ ਭਲਾ ਕਰੇ। ਗੁਰੂ ਮਹਾਰਾਜ ਦਾ ਫੁਰਮਾਨ ਹੈ ਮੰਦਰ ਦਾ ਸਤਿਕਾਰ ਕਰ, ਮਸਜਿਦ ਨੂੰ ਪਿਆਰ ਕਰ, ਇਨ੍ਹਾਂ ਵਿਚ ਜੋ ਮੇਰੇ ਨਾਲ ਜੁੜਦੇ ਹਨ ਉਨ੍ਹਾਂ ਨੂੰ ਗੈਰ ਨਾ ਸਮਝ, ਗੁਰਦੁਆਰਿਆਂ ਵਿਚ ਵੀ ਮੇਰਾ ਤੇਜ ਹੈ, ਤੂੰ ਯਾਦ ਰੱਖ, ਮੈਂ ਕਿਹਾ ਸੀ -

***ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,***
***ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥***
***ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,***
***ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥***
***ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,***
***ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥***
***ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ,***
***ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥*** ***ਅਕਾਲ ਉਸਤਤਿ***

ਮੈਂ ਸਾਰੇ ਥਾਵਾਂ ਵਿਚ ਇਕ ਹੀ ਹਾਂ ਤੈਨੂੰ ਸ਼ਾਇਦ ਭੁੱਲ ਗਿਆ ਸੀ। ਜੇ 300 ਸਾਲਾ ਮਨਾਉਣਾ ਹੈ ਤਾਂ ਯਾਦ ਰੱਖ–

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,*
*ਕੋਈ ਬ੍ਰਹਮਚਾਰੀ ਕੋਊ ਜਤੀਅਨੁ ਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ,*
*ਮਾਨਸ ਕੀ ਜੋਤ ਸਬੈ ਏਕੈ ਪਹਚਾਨਬੋ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,*
*ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,*
*ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥* *ਅਕਾਲ ਉਸਤਤਿ*

ਦੇਖ ਧਿਆਨ ਦੇ ਨਾਲ ਸੁਣ! ਤੈਨੂੰ ਖਾਲਸਾ ਬਣਾਇਆ ਹੈ, ਤੇਰਾ ਤੇ ਆਪਣਾ ਭੇਦ ਮਿਟਾ ਕੇ ਤੈਨੂੰ ਉਹ ਰੋਸ਼ਨੀ ਦਿਤੀ ਹੈ ਜਿਸ ਵਿਚ ਤੈਨੂੰ ਕੋਈ ਦੂਜਾ ਨਜ਼ਰ ਨਾ ਆਵੇ, ਵਿਚਾਰ! ਜੋ ਕੁਝ ਮੈਂ ਖਾਲਸਾ ਜੀ ਤੈਨੂੰ ਪ੍ਰਗਟ ਕਰ ਰਿਹਾ ਹਾਂ –

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀ ਕੋਈ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥*
*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥*
*ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥*
*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥*
*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ॥*
*ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥*
*ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥*
*ਪੰਨਾ – 485*

ਤੂੰ ਯਾਦ ਰੱਖ, ਤੂੰ ਹਰ ਰੋਜ਼ ਪੜ੍ਹਦਾ ਹੈਂ, ਸੋ ਅੰਤਰ ਸੋ ਬਾਹਰ ਅਨੰਤ' ਇਸ ਨੂੰ ਅਨੁਭਵ ਵਿਚ ਲਿਆ, ਵਰਤੋਂ ਵਿਚ ਲਿਆ। ਫੇਰ ਮੇਰੀਆਂ ਖੁਸ਼ੀਆਂ ਤੇਰੇ ਤੇ ਹਨ, ਫੇਰ ਤੈਨੂੰ ਖਾਲਸੇ ਦੇ ਆਦਰਸ਼ 300 ਸਾਲੇ ਮਨਾਉਣੇ ਸਫਲੇ ਹਨ।

